**ਇਸੇ ਕਲਮ ਤੋਂ**

*ਸਿਹਤ ਅਤੇ ਵਿਗਿਆਨ*

- ਸੋਧਾਂ ਤੇ ਸੁਨੇਹੇ
- ਅਸੀਂ ਕਿਉਂ ਸੌਂਦੇ ਹਾਂ ?
- ਸਾਡਾ ਸਰੀਰ ਅਤੇ ਇਹਦੀ ਸੰਭਾਲ
- ਜੀਵ-ਜੰਤੂਆਂ ਦੀ ਅਨੋਖੀ ਦੁਨੀਆਂ
- ਜੀਵ-ਜੰਤੂਆਂ ਦੇ ਅਨੋਖੇ ਸੁਰੱਖਿਆ ਪ੍ਰਬੰਧ
- ਪੰਛੀਆਂ ਦੀ ਅਨੋਖੀ ਦੁਨੀਆਂ
- ਸੱਪਾਂ ਤੇ ਮਗਰਮੱਛਾਂ ਦੀ ਅਨੋਖੀ ਦੁਨੀਆਂ
- ਤੁਹਾਡੀ ਸਿਹਤ
- ਮਨੁੱਖੀ ਸੈਕਸ
- ਸਿਹਤ ਗਿਆਨ ਤੇ ਮਨੋਵਿਗਿਆਨ
- ਸਿਹਤਮੰਦ ਕਿਵੇਂ ਰਹੀਏ

*ਸਿੱਖ ਇਤਿਹਾਸ*

- ਜੋੜਾ ਕਿਸੇ ਪਾਸੇ—ਜੋੜਾ ਕਿਸੇ ਪਾਸੇ
- ਸੱਚ ਨੀਹਾਂ ਵਿੱਚ ਚਮਕੇ
- ਸਰਹਿੰਦ ਤੇ ਚਮਕੌਰ ਸਾਹਿਬ ਦੇ ਖ਼ੂਨੀ ਸਾਕਿਆਂ ਦੀ ਦਾਸਤਾਨ—ਅੱਲ੍ਹਾ ਯਾਰ ਖ਼ਾਂ ਜੋਗੀ ਦੀ ਜ਼ੁਬਾਨੀ

ਸਰਹਿੰਦ ਦਾ ਜੇਤੂ ਜਰਨੈਲ

# ਬਾਬਾ ਬੰਦਾ ਸਿੰਘ ਬਹਾਦਰ

(1670-1716)



ਡਾ. ਹਰਚੰਦ ਸਿੰਘ ਸਰਹਿੰਦੀ



**Baba Banda Singh Bahadur**

*by*

Dr. Harchand Singh Sirhindi

2007

Published by Lokgeet Parkashan
S.C.O. 26-27, Sector 34 A, Chandigarh-160022
Ph.0172-5077427, 5077428
Punjabi Bhawan Ludhiana, 98154-71219
*visit us at : www.unistarbooks.com*
*email:info@unistarbooks.com*
*email:sales@unistarbooks.com*
*email:editorial@unistarbooks.com*
Type Setting & Design PCIS
Printed & bound at Jai Offset Printers, Chandigarh
Ph:0172-2640382

ਮੁਗ਼ਲ ਹਕੂਮਤ ਦੇ ਅਜਿੱਤ ਹੋਣ ਦੇ ਘੁਮੰਡ ਨੂੰ ਤੋੜਨ ਵਾਲੇ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੀ ਕਮਾਨ ਹੇਠ ਮੁਗ਼ਲ ਫ਼ੌਜਾਂ ਨਾਲ ਸਾਹਮਣਿਓਂ ਟੱਕਰ ਲੈਣ ਵਾਲੇ ਸਿਦਕੀ ਸਿੰਘਾਂ, ਸਿਰਲੱਥ ਯੋਧਿਆਂ ਤੇ ਬਾਬਾ ਜੀ ਦੇ ਚਾਰ ਵਰ੍ਹਿਆਂ ਦੇ ਪੁੱਤਰ ਸ਼ਹਿਜ਼ਾਦਾ ਅਜੈ ਸਿੰਘ ਦੀ ਸ਼ਹਾਦਤ ਨੂੰ ਸਮਰਪਿਤ।

# ਆਪਣੇ ਵਲੋਂ

ਬਾਬਾ ਬੰਦਾ ਸਿੰਘ ਬਹਾਦਰ ਬਾਰੇ ਮੈਂ ਪਿਛਲੇ ਲਗਪਗ ਦੋ ਦਹਾਕਿਆਂ ਤੋਂ ਪੰਜਾਬੀ ਦੇ ਅਖ਼ਬਾਰਾਂ ਤੇ ਰਸਾਲਿਆਂ ਲਈ ਲਿਖਦਾ ਆ ਰਿਹਾ ਹਾਂ। ਬਾਬਾ ਬੰਦਾ ਸਿੰਘ ਬਹਾਦਰ ਬਾਰੇ ਲਿਖਤਾਂ ਸਦਕਾ 2003 ਈਸਵੀ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮੈਨੂੰ 'ਬਾਬਾ ਬੰਦਾ ਸਿੰਘ ਬਹਾਦਰ ਐਵਾਰਡ' ਨਾਲ ਸਨਮਾਨਿਆ ਗਿਆ। ਉਨ੍ਹਾਂ ਵਲੋਂ ਦਿੱਤੇ ਸਨਮਾਨ ਵਿਚ ਲਿਖਿਆ ਹੈ:

> "ਡਾ. ਹਰਚੰਦ ਸਿੰਘ ਸਰਹਿੰਦੀ ਜੀਓ, ਆਪ ਜੀ ਸਿੱਖ ਇਤਿਹਾਸ, ਧਰਮ ਅਤੇ ਫ਼ਲਸਫ਼ੇ ਵਿਚ ਬਹੁਤ ਵਡਮੁੱਲਾ ਯੋਗਦਾਨ ਪਾ ਰਹੇ ਹੋ। ਆਪ ਜੀ ਦੀਆਂ ਲਿਖਤਾਂ ਨੇ ਸਿੱਖ ਜਗਤ ਵਿਚ ਲਾਮਿਸਾਲ ਮਕਬੂਲੀਅਤ ਹਾਸਲ ਕੀਤੀ ਹੈ। ਬਾਬਾ ਬੰਦਾ ਸਿੰਘ ਬਹਾਦਰ ਸੰਬੰਧੀ ਆਪ ਦੁਆਰਾ ਲਿਖੀਆਂ ਰਚਨਾਵਾਂ ਨੇ ਸਿੱਖ ਸਮਾਜ ਵਿਚ ਪ੍ਰਚੱਲਤ ਗ਼ਲਤ ਧਾਰਨਾਵਾਂ ਨੂੰ ਦੂਰ ਕੀਤਾ ਹੈ, ਜਿਸ ਨਾਲ ਸਿੱਖ ਮਨਾਂ ਅੰਦਰ ਬਾਬਾ ਜੀ ਬਾਰੇ ਉਸਾਰੂ ਅਤੇ ਹਾਂ-ਪੱਖੀ ਸੋਚ ਦਾ ਪਸਾਰਾ ਹੋਇਆ ਹੈ। ਤੁਸੀਂ ਆਪਣੀਆਂ ਲਿਖਤਾਂ ਦੇ ਜ਼ਰੀਏ ਸਿੱਖ ਕੌਮ ਦਾ ਨਾਂ ਰੌਸ਼ਨ ਕੀਤਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਆਪ ਦੁਆਰਾ ਪਾਏ ਇਸ ਲਾਸਾਨੀ ਯੋਗਦਾਨ ਦੀ ਸ਼ਲਾਘਾ ਕਰਦੀ ਹੈ। ਆਪ ਦੁਆਰਾ ਸਿੱਖ ਪੰਥ ਦੀ ਸੇਵਾ ਹਿਤ ਕੀਤੇ ਜਾ ਰਹੇ ਉਪਰਾਲਿਆਂ ਦੀ ਪ੍ਰਸੰਸਾ ਕਰਦੇ ਹੋਏ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਆਪ ਜੀ ਨੂੰ ਮਿਤੀ ੨੯ ਵੈਸਾਖ, ਸੰਮਤ ਨਾਨਕਸ਼ਾਹੀ ੫੩੫ ਨੂੰ ਫ਼ਤਹਿਗੜ੍ਹ ਸਾਹਿਬ ਵਿਖੇ ਮਨਾਏ ਜਾ ਰਹੇ ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਸਰਹਿੰਦ ਦੀ ਜਿੱਤ ਨੂੰ ਸਮਰਪਿਤ ਫ਼ਤਹਿ ਦਿਵਸ ਦੇ ਮੌਕੇ 'ਤੇ 'ਬਾਬਾ ਬੰਦਾ ਸਿੰਘ ਬਹਾਦਰ ਐਵਾਰਡ' ਨਾਲ ਸਨਮਾਨਿਤ ਕਰਦਿਆਂ ਖ਼ੁਸ਼ੀ ਤੇ ਫ਼ਖ਼ਰ ਮਹਿਸੂਸ ਕਰਦੀ ਹੈ।"

ਇਸ ਤੋਂ ਪਹਿਲਾਂ, ਸੰਨ 2000 ਵਿਚ, ਬੈਰਾਗੀ ਮਹਾਂਮੰਡਲ, ਪੰਜਾਬ ਵਲੋਂ ਵੀ ਇਨ੍ਹਾਂ ਲਿਖਤਾਂ ਨੂੰ ਸਰਾਹੁੰਦਿਆਂ ਹੋਇਆਂ ਮੈਨੂੰ 'ਬਾਬਾ ਬੰਦਾ ਸਿੰਘ ਬਹਾਦਰ ਗੋਲਡ ਮੈਡਲ' ਨਾਲ ਸਨਮਾਨਿਆ ਗਿਆ ਸੀ।

ਸਰਹਿੰਦ ਦਾ ਜੰਮਪਲ ਹੋਣ ਦੇ ਨਾਤੇ, ਮੈਂ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਆਪਣੀ ਜ਼ਿੰਦਗੀ ਵਿਚ ਬਹੁਤ ਕੁਝ ਸੁਣਿਆ, ਪੜ੍ਹਿਆ, ਘੋਖਿਆ ਤੇ ਵਿਚਾਰਿਆ ਹੈ, ਪਰ ਇਸ

ਨੂੰ ਪੁਸਤਕ ਦੇ ਰੂਪ ਵਿਚ ਪੇਸ਼ ਕਰਨ ਦੇ ਮੌਕਿਆਂ ਨੂੰ ਮੈਂ ਲਗਾਤਾਰ ਅੱਗੇ ਪਾਉਂਦਾ ਰਿਹਾ, ....ਪਰ ਪਿਛਲੇ ਕੁਝ ਅਰਸੇ ਤੋਂ ਮੇਰੇ ਧੁਰ ਅੰਦਰੋਂ ਆ ਰਹੀ ਇਕ ਆਵਾਜ਼, ਜਿਵੇਂ ਮੈਨੂੰ ਝੂਣ-ਝੂਣ ਕੇ ਜਗਾ ਤੇ ਕਹਿ ਰਹੀ ਹੋਵੇ— "ਤੂੰ ਹਾਲੇ ਤੱਕ ਉਸ ਮਿੱਟੀ ਦਾ ਕਰਜ਼ ਨਹੀਂ ਮੋੜਿਆ ਜਿਸਦੀ ਤੂੰ ਉਪਜ ਏਂ!" ਬੱਸ ਸਮਝ ਲਵੋ, ਇਹ ਪੁਸਤਕ, ਜੋ ਤੁਹਾਡੇ ਹੱਥਾਂ ਵਿਚ ਹੈ, ਆਪਣੀ ਜ਼ਮੀਰ ਦੀ ਆਵਾਜ਼ ਨੂੰ ਹੀ ਤੁੱਛ ਜਿਹਾ ਹੁੰਗਾਰਾ ਹੈ।

ਇਸ ਪੁਸਤਕ ਵਿਚ ਬਿਆਨ ਕੀਤੀ ਗਈ ਹਰ ਘਟਨਾ ਲਈ ਇਤਿਹਾਸਕ ਗਵਾਹੀ ਮੌਜੂਦ ਹੈ। ਕਿਸੇ ਵੀ ਸੁਣੀ-ਸੁਣਾਈ ਗੱਲ ਨੂੰ ਆਧਾਰ ਨਹੀਂ ਬਣਾਇਆ ਗਿਆ ਅਤੇ ਨਾ ਹੀ ਕੋਈ ਗੱਲ ਘੜੀ ਹੈ, ਬਲਕਿ ਪ੍ਰਚੱਲਤ ਗ਼ਲਤ ਧਾਰਨਾਵਾਂ ਨੂੰ ਮੇਟਣ ਦੀ ਕੋਸ਼ਿਸ਼ ਕੀਤੀ ਗਈ ਹੈ। ਮੈਂ ਇਸ ਵਿਚਾਰ ਦਾ ਧਾਰਨੀ ਹਾਂ ਕਿ ਇਤਿਹਾਸ ਨੂੰ ਬਿਆਨ ਕਰਨਾ ਇਕ ਪਵਿੱਤਰ ਕਾਰਜ ਹੈ; ਇਸ ਵਿਚ ਮਨੋ-ਕਲਪਨਾ ਲਈ ਕੋਈ ਸਥਾਨ ਨਹੀਂ। ਸੋ, ਜਜ਼ਬਾਤ ਦੇ ਰੌਂਅ ਵਿਚ ਵਹਿੰਦਿਆਂ ਵੀ ਮੈਂ ਸੱਚਾਈ ਨੂੰ ਕਲਮ ਤੋਂ ਦੂਰ ਨਹੀਂ ਜਾਣ ਦਿੱਤਾ।

ਡਾ. ਹਰਚੰਦ ਸਿੰਘ ਸਰਹਿੰਦੀ

# ਤਤਕਰਾ

# ਆਰੰਭਕ ਗੱਲਬਾਤ

ਬਾਬਾ ਬੰਦਾ ਸਿੰਘ ਬਹਾਦਰ ਆਪਣੇ ਸਮੇਂ ਦਾ ਇੱਕ ਉੱਤਮ ਦਰਜੇ ਦਾ ਸਿੱਖ ਯੋਧਾ ਸੀ। ਪ੍ਰਸਿੱਧ ਇਤਿਹਾਸਕਾਰ ਮੈਕਲੇਗਰ ਅਨੁਸਾਰ ਬੰਦਾ ਬਹਾਦਰ ਬਹਾਦਰਾਂ ਤੇ ਜਰਨੈਲਾਂ ਵਿੱਚ ਉੱਚੀ ਥਾਂ ਰੱਖਦਾ ਹੈ। ਉਸਦਾ ਨਾਂ ਹੀ ਪੰਜਾਬ ਤੇ ਪੰਜਾਬ ਤੋਂ ਬਹਾਰ ਮੁਗ਼ਲਾਂ ਵਿੱਚ ਦਹਿਸ਼ਤ ਫੈਲਾਉਣ ਲਈ ਕਾਫ਼ੀ ਸੀ। ਯੋਧੇ ਦੇ ਤੌਰ 'ਤੇ ਬੰਦਾ ਬਹਾਦਰ ਬਾਰੇ ਟਿੱਪਣੀ ਕਰਦਿਆਂ ਡਾ. ਗੰਡਾ ਸਿੰਘ ਲਿਖਦਾ ਹੈ ਕਿ "ਜੰਗ ਦੇ ਮੈਦਾਨ ਵਿੱਚ ਉਹ ਸਭ ਬਹਾਦਰਾਂ ਅਤੇ ਜੁਰਅਤ-ਭਰਿਆਂ ਵਿਚੋਂ ਇੱਕ ਹੁੰਦਾ ਅਤੇ ਕਦੇ ਤਾਂ ਜਾਨ ਦੀ ਪਰਵਾਹ ਹੀ ਨਾ ਕਰਦਾ।" ਬੰਦਾ ਬਹਾਦਰ ਨੂੰ ਜਿੱਥੇ ਇੱਕ ਨਿਧੜਕ ਯੋਧੇ ਅਤੇ ਸਿਦਕੀ ਸੈਨਿਕ ਕਮਾਂਡਰ ਵਜੋਂ ਮਾਨਤਾ ਹਾਸਲ ਹੈ ਉੱਥੇ ਸਿੱਖ ਸ਼ਹੀਦੀ ਪਰੰਪਰਾ ਵਿੱਚ ਵੀ ਉਸ ਦਾ ਨਾਂ ਇੱਕ ਰੌਸ਼ਨ ਸਿਤਾਰੇ ਵਾਂਗ ਚਮਕਦਾ ਹੈ।

ਗੁਰੂ ਗੋਬਿੰਦ ਸਿੰਘ ਤੋਂ ਬਾਅਦ ਸਿੱਖਾਂ ਦੀ ਰਾਜਸੀ ਅਗਵਾਈ ਬੰਦਾ ਬਹਾਦਰ ਦੇ ਹੱਥਾਂ ਵਿਚ ਆ ਗਈ ਅਤੇ ਉਸ ਨੇ ਖ਼ਾਲਸੇ ਨੂੰ ਰਾਸ਼ਟਰੀ ਸੈਨਾ ਦਾ ਵਿਚਾਰ ਨਿੱਗਰ ਰੂਪ ਵਿੱਚ ਦਿੱਤਾ। ਡਾ. ਗੋਕਲ ਚੰਦ ਨਾਰੰਗ ਲਿਖਦਾ ਹੈ ਕਿ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਹ ਆਦਮੀ ਜਿਸ ਨੇ ਸਿੱਖਾਂ ਦੇ ਆਚਰਣ ਵਿਚ ਇਨਕਲਾਬ ਲਿਆਂਦਾ ਅਤੇ ਉਨ੍ਹਾਂ ਨੂੰ ਇੱਕ ਨਵਾਂ ਜੀਵਨ ਦਿੱਤਾ, ਗੁਰੂ ਗੋਬਿੰਦ ਸਿੰਘ ਹੀ ਸਨ, ਪਰ ਇਹ ਗੱਲ ਬਿਨਾਂ ਕਿਸੇ ਤਰਦੀਦ ਦੇ ਕਹੀ ਜਾ ਸਕਦੀ ਹੈ ਕਿ ਇਹ ਬੰਦਾ ਬਹਾਦਰ ਹੀ ਸੀ ਜਿਸ ਨੇ ਉਨ੍ਹਾਂ ਨੂੰ ਸਭ ਤੋਂ ਪਹਿਲਾਂ ਇਹ ਸਿਖਾਇਆ ਕਿ ਕਿਵੇਂ ਲੜੀਦਾ ਹੈ ਅਤੇ ਜਿੱਤ ਪ੍ਰਾਪਤ ਕਰੀਦੀ ਹੈ। ਡਾ. ਗੋਕਲ ਚੰਦ ਨਾਰੰਗ ਇਸ ਤੱਥ ਨੂੰ ਇਉਂ ਵੀ ਬਿਆਨ ਕਰਦਾ ਹੈ: "ਕਹਾਣੀ ਦਾ ਪਲਾਟ ਗੁਰੂ ਗੋਬਿੰਦ ਸਿੰਘ ਨੇ ਬਣਾਇਆ, ਅਦਾਕਾਰ ਵੀ ਗੁਰੂ ਗੋਬਿੰਦ ਸਿੰਘ ਨੇ ਆਪ ਸਿਆਣਪ ਨਾਲ ਤਿਆਰ ਕੀਤੇ, ਪਰ ਇਹ ਬੰਦਾ (ਬਹਾਦਰ) ਹੀ ਸੀ, ਜਿਸ ਨੇ ਅਦਾਕਾਰਾਂ ਨੂੰ ਲੋਕਾਂ ਸਾਹਮਣੇ ਲਿਆਂਦਾ ਅਤੇ ਚੰਗੀ ਤਰ੍ਹਾਂ ਖਿਡਾਇਆ।

ਗੁਰੂ ਗੋਬਿੰਦ ਸਿੰਘ ਨੇ ਬੀਜ ਬੀਜਿਆ ਤੇ ਫ਼ਸਲ ਬੰਦੇ ਨੇ ਕੱਟੀ।"

ਸੋ, ਜਿਸ ਕਿਸੇ ਨੇ ਵੀ ਸਿੱਖ ਇਤਿਹਾਸ ਨੂੰ ਗਹੁ ਨਾਲ ਪੜ੍ਹਿਆ, ਘੋਖਿਆ ਤੇ ਵਿਚਾਰਿਆ ਹੈ, ਉਹ ਇਸ ਤੱਥ ਤੋਂ ਬਾਖ਼ੂਬੀ ਵਾਕਿਫ਼ ਹੋਵੇਗਾ ਕਿ ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਨੂੰ ਮੁਗ਼ਲਾਂ ਵਿਰੁੱਧ ਟੱਕਰ ਲੈਣ ਲਈ ਮਾਨਸਿਕ ਤੇ ਜਥੇਬੰਦਕ ਤੌਰ 'ਤੇ ਤਿਆਰ ਕੀਤਾ, ਪਰ ਇਹ ਬੰਦਾ ਬਹਾਦਰ ਹੀ ਸੀ ਜਿਸ ਦੀ ਸੁਚੱਜੀ ਅਗਵਾਈ ਹੇਠ ਸਿੱਖ ਇੱਕ ਅਜਿੱਤ ਕੌਮ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਏ। ਜ਼ਾਹਿਰ ਹੈ ਕਿ ਬੰਦਾ ਬਹਾਦਰ ਦਾ ਜਰਨੈਲ ਦੇ ਤੌਰ 'ਤੇ ਕੋਈ ਵਿਰਲਾ ਹੀ ਮੁਕਾਬਲਾ ਕਰ ਸਕਦਾ ਹੈ। ਇਹੋ ਕਾਰਨ ਹੈ ਕਿ ਬੰਦਾ ਬਹਾਦਰ ਨੇ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਹੋਈਆਂ ਪ੍ਰਮੁੱਖ ਸਿੱਖ ਹਸਤੀਆਂ ਵਿੱਚ ਆਪਣੀ ਥਾਂ ਪਹਿਲੇ ਨੰਬਰ 'ਤੇ ਸੁਰੱਖਿਅਤ ਕਰ ਲਈ ਹੈ।

ਬਾਬਾ ਬੰਦਾ ਸਿੰਘ ਬਹਾਦਰ ਇੱਕ ਬਹੁਤ ਵੱਡਾ ਰਾਸ਼ਟਰੀ ਨੇਤਾ ਸੀ। ਸੁਆਮੀ ਬੀ. ਸਰਸਵਤੀ ਲਿਖਦਾ ਹੈ ਕਿ ਬੰਦਾ ਬਹਾਦਰ ਇੱਕ ਦੇਸ਼ ਭਗਤ ਸੀ, ਇੱਕ ਚੰਗਾ ਸਿੱਖ ਸੀ ਅਤੇ ਭਾਰਤ ਦੀ ਮੁਕਤੀ ਦਾ ਜੁਸ਼ੀਲਾ ਇੱਛੁਕ ਸੀ। ਇਹ ਬੰਦਾ ਬਹਾਦਰ ਹੀ ਸੀ, ਜਿਸ ਨੇ ਇਤਿਹਾਸ ਦੇ ਇੱਕ ਨਾਜ਼ੁਕ ਤੇ ਕਾਲੇ ਦੌਰ ਵਿੱਚ ਸਿੱਖਾਂ ਦੀ ਰਹਿਨੁਮਾਈ ਕੀਤੀ ਅਤੇ ਮੁਗ਼ਲਾਂ ਦੇ ਅਜਿੱਤ ਹੋਣ ਦੇ ਘੁਮੰਡ ਨੂੰ ਤੋੜ ਕੇ ਰੱਖ ਦਿੱਤਾ ਅਤੇ ਮੁਗ਼ਲਾਂ ਦੀ ਜ਼ੁਲਮੋ-ਜਬਰ ਨਾਲ ਨੱਕੋ-ਨੱਕ ਭਰੀ ਸਲਤਨਤ ਨੂੰ ਢਹਿ-ਢੇਰੀ ਕਰਨ ਦੀ ਸ਼ੁਰੂਆਤ ਕੀਤੀ। ਇਸ ਸਬੰਧ ਵਿੱਚ ਡਾ. ਗੰਡਾ ਸਿੰਘ ਲਿਖਦਾ ਹੈ ਕਿ "ਬੰਦਾ ਬਹਾਦਰ ਪੰਜਾਬ ਵਿੱਚ ਮੁਗ਼ਲਾਂ ਦੇ ਅਸਹਿਨਸ਼ੀਲ ਸ਼ਾਸਨ ਨੂੰ ਸਖ਼ਤ ਚੋਟ ਲਾਉਣ ਵਾਲਾ ਤੇ ਪ੍ਰਾਂਤ ਵਿੱਚ ਸਿੱਖਾਂ ਦੀ ਜਿੱਤ ਦੀ ਢੀਮ ਮਾਰਨ ਵਾਲਾ ਪਹਿਲਾ ਵਿਅਕਤੀ ਸੀ, ਭਾਵੇਂ ਉਸ ਦੀ ਮੌਤ ਤੋਂ 40 ਸਾਲ ਮਗਰੋਂ ਹੀ ਲਾਹੌਰ ਦੀ ਰਾਜਧਾਨੀ ਸਿੱਖਾਂ ਦੇ ਹੱਥ ਆਈ।" ਇਹ ਇੱਕ ਨਿਰਵਿਵਾਦ ਤੱਥ ਹੈ ਕਿ ਬੰਦਾ ਬਹਾਦਰ ਨੇ ਸਿੱਖ ਰਾਜ ਦਾ ਨੀਂਹ-ਪੱਥਰ ਰੱਖਿਆ।

ਅਠਾਰ੍ਹਵੀਂ ਸਦੀ ਵਿੱਚ ਮੁਗ਼ਲਾਂ ਦੇ ਅੱਤਿਆਚਾਰਾਂ ਵਿਰੁੱਧ ਤਲਵਾਰ ਉਠਾਉਣ ਵਾਲੇ ਇਸ ਲਾਸਾਨੀ ਯੋਧੇ ਦਾ ਜਨਮ 16 ਅਕਤੂਬਰ, 1670 ਈ. ਨੂੰ ਜੰਮੂ-ਕਸ਼ਮੀਰ ਦੇ ਪੁਣਛ ਜ਼ਿਲ੍ਹੇ ਦੇ ਇੱਕ ਛੋਟੇ ਜਿਹੇ ਪਿੰਡ ਰਾਜੌਰੀ ਵਿਖੇ ਹੋਇਆ। ਇਹ ਪਿੰਡ ਜੰਮੂ-ਪੁਣਛ ਸੜਕ 'ਤੇ ਪਠਾਨਕੋਟ ਤੋਂ 172 ਮੀਲ ਅਤੇ ਜੰਮੂ ਤੋਂ 102 ਮੀਲ ਦੀ ਵਿੱਥ ਤੇ ਸਥਿਤ ਹੈ। ਪ੍ਰਸਿੱਧ ਅੰਗਰੇਜ਼ ਇਤਿਹਾਸਕਾਰ ਜੇ. ਡੀ. ਕਨਿੰਘਮ ਅਨੁਸਾਰ ਉਸ ਦਾ ਜਨਮ ਦੁਆਬਾ ਬਿਸਤ ਜਲੰਧਰ ਵਿਖੇ ਹੋਇਆ। ਬੰਦਾ ਬਹਾਦਰ



ਦਾ ਬਚਪਨ ਦਾ ਨਾਂ ਲਛਮਣ ਦਾਸ ਸੀ। ਉਸ ਦਾ ਪਿਤਾ ਰਾਮਦੇਵ (ਭਾਰਦਵਾਜ ਰਾਜਪੂਤ) ਇੱਕ ਸਾਧਾਰਨ ਕਿਸਾਨ ਸੀ। ਲਛਮਣ ਦਾਸ ਦੇ ਭਾਗਾਂ ਵਿੱਚ ਰਸਮੀ ਵਿਦਿਆ ਨਹੀਂ ਸੀ। ਪਰ ਛੋਟੀ ਉਮਰੇ ਹੀ ਉਹ ਇੱਕ ਅੱਛਾ ਘੋੜ ਸਵਾਰ, ਪੱਕਾ ਨਿਸ਼ਾਨੇਬਾਜ਼ ਤੇ ਚੰਗਾ ਸ਼ਿਕਾਰੀ ਬਣ ਗਿਆ ਸੀ। ਬੰਦਾ ਬਹਾਦਰ ਦਾ ਬਚਪਨ ਬਹੁਤ ਕਰਕੇ ਅਨਜਾਣਿਆ ਹੀ ਹੈ। ਇਸ ਪ੍ਰਥਾਇ, ਡਾ. ਗੰਡਾ ਸਿੰਘ ਦਾ ਕਥਨ ਹੈ- "ਉਨ੍ਹਾਂ ਮਨੁੱਖਾਂ ਦੀ ਤਰ੍ਹਾਂ ਜਿਨ੍ਹਾਂ ਗ਼ਰੀਬ ਘਰਾਣਿਆਂ ਵਿੱਚ ਜਨਮ ਲਿਆ ਅਤੇ ਜੀਵਨ ਦੇ ਆਖ਼ਰੀ ਦਿਨੀਂ ਪ੍ਰਸਿੱਧਤਾ ਪ੍ਰਾਪਤ ਕੀਤੀ ਹੋਵੇ, ਲਛਮਣ ਦਾਸ ਦੇ ਬਚਪਨ ਦਾ ਕੁਝ ਪਤਾ ਨਹੀਂ।"

ਅਜੇ ਲਛਮਣ ਦਾਸ 15 ਕੁ ਵਰ੍ਹਿਆਂ ਦਾ ਹੀ ਸੀ, ਯਾਨੀ ਹਾਲੇ ਉਸ ਨੇ ਜਵਾਨੀ ਦੀ ਦਹਿਲੀਜ਼ 'ਤੇ ਪੈਰ ਰੱਖਿਆ ਹੀ ਸੀ ਕਿ ਇੱਕ ਗਰਭਵਤੀ ਹਿਰਨੀ ਦੇ ਸ਼ਿਕਾਰ ਦੀ ਮੰਦਭਾਗੀ ਘਟਨਾ ਨੇ ਉਸ ਦੇ ਮਨ 'ਤੇ ਡੂੰਘਾ ਅਸਰ ਕੀਤਾ ਅਤੇ ਉਹ

ਘਰ-ਬਾਰ ਤਿਆਗ ਕੇ ਬੈਰਾਗੀ ਬਣ ਗਿਆ। ਉਸ ਨੇ ਇੱਕ ਬੈਰਾਗੀ ਸਾਧੂ ਜਾਨਕੀ ਪ੍ਰਸਾਦ ਨੂੰ ਆਪਣਾ ਗੁਰੂ ਧਾਰ ਲਿਆ। ਇਸ ਸਾਧੂ ਨੇ ਉਸ ਦਾ ਨਾਂ ਬਦਲ ਦੇ ਮਾਧੋ ਦਾਸ ਰੱਖ ਦਿੱਤਾ। ਬੈਰਾਗੀਆਂ ਦੇ ਟੋਲੇ ਨਾਲ ਵੱਖ-ਵੱਖ ਥਾਵਾਂ ਦੀ ਯਾਤਰਾ ਕਰਨ ਉਪਰੰਤ ਮਾਧੋ ਦਾਸ ਨੇ ਨਾਂਦੇੜ ਦੇ ਨੇੜੇ, ਗੋਦਾਵਰੀ ਦਰਿਆ ਦੇ ਕੰਢੇ, ਇੱਕ ਸ਼ਾਂਤ ਤੇ ਸੁੰਦਰ ਸਥਾਨ 'ਤੇ ਆਪਣਾ ਟਿਕਾਣਾ ਬਣਾ ਲਿਆ। ਹੁਣ ਮਾਧੋ ਦਾਸ ਆਪਣੇ ਆਪ ਨੂੰ ਇੱਕ ਪੂਰਨ ਜੋਗੀ ਸਮਝਣ ਲੱਗਾ। ਜੰਤਰ-ਮੰਤਰ ਵਿਗਿਆਨ ( ?) ਦਾ ਉਹ ਮਾਹਿਰ ਬਣ ਗਿਆ ਸੀ। ਮਾਧੋ ਦਾਸ ਨੇ ਯੋਗ ਕੌਤਕਾਂ ਦਾ ਗਿਆਨ ਇੱਕ ਹੋਰ ਸਾਧੂ ਉੱਗੜ ਨਾਥ ਤੋਂ ਪ੍ਰਾਪਤ ਕੀਤਾ ਸੀ। ਪੰਚਵਟੀ (ਨਾਸਿਕ) ਠਹਿਰਨ ਸਮੇਂ ਉਹ ਉਸ ਸਾਧੂ ਦੇ ਸੰਪਰਕ ਵਿੱਚ ਆਇਆ ਸੀ।

ਗੱਲ ਨੂੰ ਅੱਗੇ ਤੋਰਨ ਤੋਂ ਪਹਿਲਾਂ, ਸਾਹਿਬਜ਼ਾਦਿਆਂ ਦੀਆਂ ਸ਼ਹਾਦਤ ਦੀਆਂ ਉਨ੍ਹਾਂ ਘਟਨਾਵਾਂ ਦਾ ਜ਼ਿਕਰ ਕਰਨਾ ਅਤਿ ਜ਼ਰੂਰੀ ਬਣਦਾ ਹੈ, ਜਿਨ੍ਹਾਂ ਦੇ ਪ੍ਰਤੀਕਰਮ ਵਜੋਂ ਬੰਦਾ ਬਹਾਦਰ ਪੰਜਾਬ ਦੇ ਇਤਿਹਾਸਕ ਰੰਗ-ਮੰਚ 'ਤੇ ਇੱਕ ਨਾਇਕ ਦੇ ਤੌਰ 'ਤੇ ਉੱਭਰ ਕੇ ਸਾਹਮਣੇ ਆਇਆ।

27 ਦਸੰਬਰ, 1704 ਈ. ਨੂੰ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਂ ਵੱਲੋਂ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ-ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ-ਨੂੰ ਜ਼ਿੰਦਾ ਦੀਵਾਰ ਵਿੱਚ ਚਿਣਵਾ ਕੇ ਤੇ ਫਿਰ ਸਿਰ ਕਲਮ ਕਰ ਕੇ ਸ਼ਹੀਦ ਕਰਨ ਦੀ ਦਿਲ-ਕੰਬਾਊ ਘਟਨਾ ਨੇ ਸਿੱਖ ਮਾਨਸਿਕਤਾ 'ਤੇ ਡੂੰਘਾ ਪੱਛ ਮਾਰਿਆ। ਇਨ੍ਹਾਂ ਦਿਨਾਂ ਵਿੱਚ ਹੀ 22 ਦਸੰਬਰ ਨੂੰ ਚਮਕੌਰ ਸਾਹਿਬ ਵਿਖੇ ਇੱਕ ਬੇਜੋੜ ਜੰਗ ਵਿੱਚ ਵੱਡੇ ਸਾਹਿਬਜ਼ਾਦਿਆਂ-ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ- ਦਾ ਜ਼ੁਲਮ ਵਿਰੁੱਧ ਟੱਕਰ ਲੈਂਦਿਆਂ ਸ਼ਹੀਦੀਆਂ ਪ੍ਰਾਪਤ ਕਰ ਜਾਣਾ ਵੀ ਸਿੱਖਾਂ ਲਈ ਕੋਈ ਘੱਟ ਦੁਖਦਾਇਕ ਨਹੀਂ ਸੀ। ਇਨ੍ਹਾਂ ਘਟਨਾਵਾਂ ਨੇ ਸਿੱਖ ਸੋਚ ਨੂੰ ਭਾਵੁਕ ਬਣਾ ਦਿੱਤਾ। ਫ਼ਲਸਰੂਪ, ਭੜਕਾਹਟ ਤੇ ਬਦਲੇ ਦੀ ਭਾਵਨਾ ਪ੍ਰਬਲ ਹੋ ਗਈ। ਬੇਸ਼ੱਕ ਗੁਰੂ ਗੋਬਿੰਦ ਸਿੰਘ ਅਡੋਲ ਰਹੇ, ਪਰ ਉਨ੍ਹਾਂ ਨੇ ਦੋਸ਼ੀਆਂ ਨੂੰ ਸਜ਼ਾਵਾਂ ਦੇਣ ਅਤੇ ਮੁਗ਼ਲ ਹਕੂਮਤ ਦੀਆਂ ਜੜ੍ਹਾਂ ਪੁੱਟਣ ਦਾ ਨਿਸ਼ਚਾ ਕਰ ਲਿਆ ਸੀ। ਗੱਲ ਕੀ, ਸਰਹਿੰਦ ਤੇ ਚਮਕੌਰ ਸਾਹਿਬ ਦੇ ਖ਼ੂਨੀ ਸਾਕਿਆਂ ਨੇ ਸਿੱਖਾਂ ਨੂੰ ਬੰਦਾ ਬਹਾਦਰ ਦੀ ਕਮਾਨ ਹੇਠ ਮੁਗ਼ਲਾਂ ਵਿਰੁੱਧ ਲਾਮਬੰਦ ਹੋਣ ਲਈ ਠੋਸ ਆਧਾਰ ਮੁਹੱਈਆ ਕੀਤਾ। ਆਓ ਵੇਖੀਏ! ਘਟਨਾਵਾਂ ਦਾ ਸਿਲਸਿਲਾ ਕਿੱਥੋਂ ਸ਼ੁਰੂ ਹੁੰਦਾ ਹੈ ਅਤੇ ਸਮੇਂ ਦੀ ਹਿੱਕ 'ਤੇ ਪੈੜਾਂ ਪਾਉਂਦਾ ਕਿੱਥੇ ਜਾ ਕੇ ਖ਼ਤਮ ਹੁੰਦਾ ਹੈ ਅਤੇ ਫਿਰ



ਕਿਵੇਂ ਸਿੱਖਾਂ ਦੀ ਰਾਜਸੀ ਅਗਵਾਈ ਖ਼ਾਲਸੇ ਦੇ ਕਮਾਂਡਰ ਦੀ ਉੱਚ ਪਦਵੀ ਤੱਕ ਪਹੁੰਚੇ ਬਾਬਾ ਬੰਦਾ ਸਿੰਘ ਬਹਾਦਰ ਦੇ ਹੱਥਾਂ ਵਿੱਚ ਆਉਂਦੀ ਹੈ?

ਔਰੰਗਜ਼ੇਬ ਦੀ ਮੌਤ ਤੋਂ ਬਾਅਦ ਮੁਗ਼ਲਾਂ ਦਾ ਤਖ਼ਤ ਡਗਮਗਾਉਣ ਲੱਗਾ। ਤਖ਼ਤ ਲਈ ਔਰੰਗਜ਼ੇਬ ਦੇ ਪੁੱਤਰਾਂ ਵਿੱਚ ਜੰਗ ਛਿੜ ਗਈ। ਔਰੰਗਜ਼ੇਬ ਦੇ ਵੱਡੇ ਪੁੱਤਰ ਸ਼ਹਿਜ਼ਾਦਾ ਮੁਅੱਜ਼ਮ ਨੇ ਗੁਰੂ ਸਾਹਿਬ ਨੂੰ ਸਹਾਇਤਾ ਲਈ ਬੇਨਤੀ ਕੀਤੀ। 8 ਜੂਨ, 1707 ਈ. ਨੂੰ ਆਗਰੇ ਦੇ ਨੇੜੇ ਲੜੀ ਗਈ ਲੜਾਈ ਵਿੱਚ ਗੁਰੂ ਗੋਬਿੰਦ ਸਿੰਘ ਨੇ ਸ਼ਹਿਜ਼ਾਦਾ ਮੁਅੱਜ਼ਮ ਦੀ ਮਦਦ ਕੀਤੀ। ਸ਼ਹਿਜ਼ਾਦਾ ਮੁਅੱਜ਼ਮ ਦੀ ਜਿੱਤ ਹੋਈ ਅਤੇ ਉਹ ਸ਼ਾਹ ਆਲਮ ਬਹਾਦਰ (ਬਹਾਦਰ ਸ਼ਾਹ) ਦੇ ਨਾਂ ਨਾਲ ਹਿੰਦੁਸਤਾਨ ਦਾ ਬਾਦਸ਼ਾਹ ਬਣਿਆ। ਗੁਰੂ ਸਾਹਿਬ ਕੁਝ ਅਰਸੇ ਲਈ ਸ਼ਾਹੀ ਮਹਿਮਾਨ ਦੇ ਤੌਰ 'ਤੇ ਆਗਰੇ ਦੇ ਕਿਲ੍ਹੇ ਵਿੱਚ ਠਹਿਰੇ। ਦੇਖੋ! ਹਾਲਾਤ ਨੇ ਕਿਹਾ ਪਲਟਾ ਖਾਧਾ!!

ਗੁਰੂ ਗੋਬਿੰਦ ਸਿੰਘ ਨੇ ਸ਼ਹਿਜ਼ਾਦਾ ਮੁਅੱਜ਼ਮ ਦੀ ਮਦਦ ਇਸ ਸ਼ਰਤ 'ਤੇ

ਕੀਤੀ ਸੀ ਕਿ ਉਹ ਬਾਦਸ਼ਾਹ ਬਣਨ ਉਪਰੰਤ ਸੂਬੇਦਾਰ ਵਜ਼ੀਰ ਖ਼ਾਂ (ਸਰਹਿੰਦ ਦਾ ਫ਼ੌਜਦਾਰ) ਅਤੇ ਹੋਰ ਪੰਥ ਦੋਖੀਆਂ ਨੂੰ ਕਰੜੀਆਂ ਸਜ਼ਾਵਾਂ ਦੇਵੇਗਾ ਜਾਂ ਫਿਰ ਉਨ੍ਹਾਂ ਦੇ ਹਵਾਲੇ ਕਰੇਗਾ। ਪਰ ਬਾਦਸ਼ਾਹ ਆਪਣੇ ਵਚਨਾਂ ਤੋਂ ਮੁੱਕਰ ਗਿਆ ਅਤੇ ਟਾਲ-ਮਟੋਲ ਦੀ ਨੀਤੀ ਅਪਣਾਉਣ ਲੱਗਾ। ਸੋ, ਗੁਰੂ ਸਾਹਿਬ ਨੇ ਬਾਦਸ਼ਾਹ ਨਾਲ ਦੱਖਣ ਵੱਲ ਇੱਕ ਮੁਹਿੰਮ 'ਤੇ ਜਾਂਦੇ ਹੋਏ ਅਚਾਨਕ ਨਾਂਦੇੜ ਲਾਗੇ ਉਸ ਦਾ ਸਾਥ ਛੱਡ ਦਿੱਤਾ।

# ਗੁਰੂ ਗੋਬਿੰਦ ਸਿੰਘ ਨਾਲ ਮੁਲਾਕਾਤ ਅਤੇ ਪੰਜਾਬ ਵੱਲ ਕੂਚ

ਨਾਂਦੇੜ ਪਹੁੰਚਣ ਤੋਂ ਪਹਿਲਾਂ ਗੁਰੂ ਸਾਹਿਬ, ਮਾਧੋ ਦਾਸ ਅਤੇ ਉਸ ਦੀਆਂ ਸਰਗਰਮੀਆਂ ਤੋਂ ਜਾਣੂ ਸਨ। 3 ਸਤੰਬਰ, 1708 ਈ. ਨੂੰ ਗੁਰੂ ਸਾਹਿਬ, ਮਾਧੋ ਦਾਸ ਨੂੰ ਉਸ ਦੇ ਡੇਰੇ ਨਾਂਦੇੜ ਵਿਖੇ ਮਿਲੇ। ਵਾਰਤਾਲਾਪ ਦੌਰਾਨ ਮਾਧੋ ਦਾਸ ਨੇ ਬੁੱਝ ਲਿਆ ਸੀ ਕਿ ਉਸ ਦੇ ਡੇਰੇ ਪਹੁੰਚਿਆ ਵਿਅਕਤੀ ਕੋਈ ਆਮ ਆਦਮੀ ਨਹੀਂ, ਬਲਕਿ ਗੁਰੂ ਗੋਬਿੰਦ ਸਿੰਘ ਹੀ ਹਨ, ਜਿਨ੍ਹਾਂ ਨੂੰ ਮਿਲਣ ਲਈ ਉਸ ਦੇ ਮਨ ਅੰਦਰ ਤੀਬਰ ਇੱਛਾ ਅੰਗੜਾਈਆਂ ਲੈ ਰਹੀ ਸੀ। ਤਾਹੀਉਂ ਗੁਰੂ ਸਾਹਿਬ ਦੇ ਇੱਕ ਸਵਾਲ ਦੇ ਜਵਾਬ ਵਿੱਚ ਮਾਧੋ ਦਾਸ ਨੇ ਬੜੇ ਚਾਅ ਤੇ ਸਤਿਕਾਰ ਨਾਲ ਕਿਹਾ ਸੀ: "ਮੈਂ ਤਾਂ ਹਾਜ਼ਰ ਹਾਂ, ਹਜ਼ੂਰ! ਮੈਂ ਤਾਂ ਆਪ ਦਾ ਬੰਦਾ (ਸੇਵਕ) ਹਾਂ।"- ਅਹਿਮਦ ਸ਼ਾਹ ਬਟਾਲੀਆ। (ਅਹਿਮਦ ਸ਼ਾਹ ਬਟਾਲੀਆ ਨੇ ਆਪਣੀ ਪੁਸਤਕ— 'ਜ਼ਿਕਰੇ ਗੁਰੂਆਂ ਵਾ ਇਬਤਿਦਾਏ ਸਿੰਘਾਂ ਵਾ ਮਜ਼ਹਬੇ ਦੇਸ਼ਾਂ' ਵਿੱਚ ਇਸ ਮੁਲਾਕਾਤ ਦਾ ਵੇਰਵੇ ਸਹਿਤ ਵਰਨਣ ਕੀਤਾ ਹੈ।)

ਇਸ ਤੋਂ ਮਗਰੋਂ ਮਾਧੋ ਦਾਸ ਨੂੰ 'ਬੰਦਾ' ਕਿਹਾ ਜਾਣ ਲੱਗਾ। ਮਹੁੰਮਦ ਲਤੀਫ਼ ਲਿਖਦਾ ਹੈ ਕਿ "ਗੋਬਿੰਦ ਤੇ ਬੰਦਾ ਛੇਤੀ ਹੀ ਗੂੜ੍ਹੇ ਮਿੱਤਰ ਬਣ ਗਏ।" ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਨੂੰ ਉਨ੍ਹਾਂ ਦੇ ਮਿਸ਼ਨ ਦੀ ਪੂਰਤੀ ਲਈ ਉਨ੍ਹਾਂ ਦੀ ਕਲਪਨਾ ਦਾ ਬੰਦਾ ਮਿਲ ਗਿਆ, ਜਿਸ ਦੀ ਉਹ ਪਿਛਲੇ ਲਗਭਗ ਚਾਰ ਸਾਲਾਂ ਤੋਂ ਭਾਲ ਕਰ ਰਹੇ ਸਨ। ਉੱਧਰ, ਚੁਣੇ ਗਏ ਉਮੀਦਵਾਰ ਨੇ ਵੀ ਸੌਂਪੇ ਗਏ ਕੰਮ ਨੂੰ ਖਿੜੇ ਮੱਥੇ ਪ੍ਰਵਾਨ ਕਰ ਲਿਆ ਸੀ।

ਗੁਰੂ ਸਾਹਿਬ ਨੇ ਮਾਧੋ ਦਾਸ ਨੂੰ ਅੰਮ੍ਰਿਤ ਛਕਾ ਕੇ ਬੰਦਾ ਸਿੰਘ ਦਾ ਨਾਂ ਅਤੇ 'ਬਹਾਦੁਰ' ਦਾ ਖ਼ਿਤਾਬ ਬਖ਼ਸ਼ਿਆ (ਐੱਮ. ਏ. ਮੈਕਾਲਿਫ ਦੇ ਕਥਨ ਅਨੁਸਾਰ ਉਸ ਦਾ ਨਾਂ ਗੁਰਬਖ਼ਸ਼ ਸਿੰਘ ਰੱਖਿਆ ਗਿਆ)। ਕੁਝ ਇਤਿਹਾਸਕਾਰਾਂ ਦਾ ਮਤ ਹੈ ਕਿ ਗੁਰੂ ਸਾਹਿਬ ਨੇ ਬੰਦਾ ਬਹਾਦਰ ਨੂੰ ਅੰਮ੍ਰਿਤ ਨਹੀਂ ਸੀ ਛਕਾਇਆ, ਪਰ ਇਸ ਸਬੰਧ ਵਿਚ ਵਧੇਰੇ ਗਵਾਹੀਆਂ ਇਸ ਗੱਲ ਦੇ ਹੱਕ ਵਿੱਚ ਮਿਲਦੀਆਂ ਹਨ ਕਿ



ਬੰਦਾ ਬਹਾਦਰ ਨੂੰ ਸਿੱਖ ਰਹੁ-ਰੀਤ ਅਨੁਸਾਰ ਅੰਮ੍ਰਿਤ ਛਕਾ ਕੇ ਪੂਰਾ ਸਿੰਘ ਸਜਾ ਦਿੱਤਾ ਸੀ। ਸੋ, ਇਸ ਗੱਲ ਵਿੱਚ ਉੱਕਾ ਹੀ ਕੋਈ ਸੱਚਾਈ ਨਹੀਂ ਕਿ ਬੰਦਾ ਬਹਾਦਰ ਨੂੰ ਅੰਮ੍ਰਿਤ ਨਹੀਂ ਸੀ ਛਕਾਇਆ ਗਿਆ, ਕਿਉਂਕਿ ਖ਼ਾਲਸੇ ਦਾ ਸੈਨਿਕ ਨੇਤਾ ਮੁਕਰਰ ਕਰਨ ਤੋਂ ਪਹਿਲਾਂ ਉਸ ਦਾ ਅੰਮ੍ਰਿਤਧਾਰੀ ਹੋਣਾ ਲਾਜ਼ਮੀ ਸੀ।

**ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ ਦੀ ਇੱਕ ਝਲਕ**

ਬਾਬਾ ਬੰਦਾ ਸਿੰਘ ਬਹਾਦਰ ਦੀ ਉਮਰ ਉਸ ਵੇਲੇ 38 ਵਰ੍ਹਿਆਂ ਦੀ ਸੀ। ਚਿਹਰਾ ਬੜਾ ਰੋਅਬ-ਦਾਅਬ ਵਾਲਾ, ਸਭ ਤੋਂ ਵਧ ਕੇ, ਵੈਰੀ ਨੂੰ ਖ਼ੌਫ਼-ਜ਼ਦਾ ਕਰਨ ਵਾਲੀਆਂ ਮੋਟੀਆਂ-ਮੋਟੀਆਂ ਦਗਦੀਆਂ ਅੱਖਾਂ,. . . ਨਿਰਾ ਤਾਕਤ ਦਾ ਪਹਾੜ, ਗੁਰੂ ਗੋਬਿੰਦ ਸਿੰਘ ਤੋਂ ਲਗਪਗ ਚਾਰ ਸਾਲ ਛੋਟਾ,. . . ਸਿੱਖ ਕੌਮ ਦੀ

ਕਿਸਮਤ ਦੀ ਵਾਗਡੋਰ ਸੰਭਾਲਣ ਵਾਲਾ ਸੁਭਾਗ ਵਿਅਕਤੀ, ਜਿਸ ਨੇ ਸਿੱਖਾਂ ਦੀ ਲਾਜ ਰੱਖ ਲਈ। ਉਸ ਦਾ ਸਰੀਰ ਪਤਲਾ, ਕੱਦ ਦਰਮਿਆਨਾ ਅਤੇ ਰੰਗ ਹਲਕਾ ਗੰਦਮੀ ਸੀ। ਉਸ ਦਾ ਚਿਹਰਾ ਗ਼ੁਲਾਬੀ ਰੰਗ ਦਾ ਭਾਂਅ ਮਾਰਦਾ ਸੀ।

ਬੰਦਾ ਬਹਾਦਰ ਦੀ ਸ਼ਖ਼ਸੀਅਤ ਨੂੰ ਚਿਤਰਦਾ ਹੋਇਆ, ਕਰਮ ਸਿੰਘ ਆਪਣੀ ਪੁਸਤਕ, 'ਬੰਦਾ ਬਹਾਦਰ', ਅੰਮ੍ਰਿਤਸਰ, 1907, ਪੰਨਾ 193 ਉੱਤੇ ਲਿਖਦਾ ਹੈ ਕਿ "ਉਹ ਇਤਨਾ ਜ਼ੋਰਾਵਰ ਨਹੀਂ ਸੀ, ਜਿਤਨਾ ਕਿ ਛੁਹਲਾ ਸੀ ਅਤੇ ਤੀਰ ਤੇ ਖ਼ੰਜਰ ਤੋਂ ਬਿਨਾਂ ਹੋਰ ਕੋਈ ਹਥਿਆਰ ਉਸ ਦੇ ਮਨ ਨੂੰ ਨਾ ਭਾਉਂਦਾ। ਉਹ ਤਕੜਾ ਸਵਾਰ ਅਤੇ ਸਰੀਰ ਦਾ ਸਖ਼ਤ ਸੀ ਅਤੇ ਲਗਾਤਾਰ ਕਈ ਦਿਨਾਂ ਦੀਆਂ ਮੰਜ਼ਿਲਾਂ ਉਸ ਉੱਤੇ ਰਤਾ ਵੀ ਅਸਰ ਨਹੀਂ ਸਨ ਕਰਦੀਆਂ।" ਇਸੇ ਤਰ੍ਹਾਂ ਸੋਹਣ ਸਿੰਘ ਲਿਖਦਾ ਹੈ ਕਿ "ਫ਼ੁਰਤੀ ਵਿਚ ਬੰਦਾ, ਸ਼ਿਵਾ ਜੀ ਨੂੰ ਵੀ ਪਿੱਛੇ ਛੱਡ ਗਿਆ ਅਤੇ ਉਹ ਮੈਸਮ੍ਰੇਜ਼ਮ ਅਤੇ ਦੂਜੇ ਰਮਜ਼-ਭਰੇ ਵਿਗਿਆਨਾਂ ਦਾ ਅਨੋਖਾ ਉਸਤਾਦ ਸੀ।"- 'ਬੰਦਾ ਦਿ ਬਰੇਵ', ਲਾਹੌਰ 1915, ਪੰਨਾ 151। ਮਾਲਕੌਮ ਆਪਣੀ ਪੁਸਤਕ - 'ਹਿਸਟਰੀ ਆਫ਼ ਦਿ ਸਿੱਖਸ', ਲੰਡਨ, 1812, ਪੰਨਾ 79 ਉੱਤੇ ਲਿਖਦਾ ਹੈ ਕਿ ਬੰਦਾ ਅਚੰਭੇ-ਭਰੀ ਸੂਰਮਗਤੀ ਵਿਖਾਉਂਦਾ ਸੀ। ਪਾਇਨੇ ਆਪਣੀ ਪੁਸਤਕ 'ਏ ਸ਼ਾਰਟ ਹਿਸਟਰੀ ਆਫ਼ ਦਿ ਸਿੱਖਸ' ਦੇ ਪੰਨਾ 47 ਉੱਤੇ ਲਿਖਦਾ ਹੈ ਕਿ "ਖ਼ਾਲਸੇ ਦੀ ਫ਼ਤਹਿ ਲਈ ਅਣਰੁਕੇ ਲੜਦੇ ਜਾਣਾ ਉਸ ਦੀ ਫ਼ਿਤਰਤ ਸੀ।" ਬੰਦਾ ਬਹਾਦਰ ਦੀ ਬਾਹਰੀ ਦਿੱਖ ਬਾਰੇ ਮੁਹੰਮਦ ਸ਼ਫ਼ੀ ਆਪਣੀ ਪੁਸਤਕ-'ਮਿਰਾਤ-ਉਲ-ਵਾਰਿਦਾਤ' ਵਿੱਚ ਲਿਖਦਾ ਹੈ ਕਿ "ਬੰਦਾ ਆਪਣੇ ਆਗੂ (ਗੁਰੂ) ਗੋਬਿੰਦ ਸਿੰਘ ਨਾਲ ਕਈ ਗੱਲਾਂ ਵਿੱਚ ਮਿਲਦਾ ਸੀ। ਉਸ ਦੀਆਂ ਚਮਕਦੀਆਂ ਅੱਖਾਂ ਤੇ ਤਿੱਖੀ ਨਜ਼ਰ ਉਸ ਦੇ ਦੁਸ਼ਮਣਾਂ ਉਤੇ ਵੀ ਅਸਰ ਛੱਡੇ ਬਗ਼ੈਰ ਨਹੀਂ ਸਨ ਰਹਿੰਦੀਆਂ।"

### ਪੰਜਾਬ ਵੱਲ ਕੂਚ

ਗੁਰੂ ਗੋਬਿੰਦ ਸਿੰਘ ਨੇ ਬੰਦਾ ਬਹਾਦਰ ਨੂੰ ਪੰਜਾਬ ਭੇਜਣ ਤੋਂ ਪਹਿਲਾਂ ਮੁਗ਼ਲ ਹਕੂਮਤ ਨਾਲ ਟੱਕਰ ਲੈਣ ਲਈ ਮਾਨਸਿਕ ਤੌਰ 'ਤੇ ਤਿਆਰ ਕੀਤਾ। ਜਦੋਂ ਉਹ ਹਰ ਪੱਖੋਂ ਤਿਆਰ ਹੋ ਗਿਆ ਤਾਂ ਗੁਰੂ ਸਾਹਿਬ ਨੇ ਖ਼ਾਲਸੇ ਦਾ ਜਥੇਦਾਰ ਥਾਪ ਕੇ ਪੰਜਾਬ ਲਈ ਰਵਾਨਾ ਕੀਤਾ। ਗੁਰੂ ਸਾਹਿਬ ਨੇ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਦੇ ਸਿੱਖਾਂ ਦੇ ਨਾਂ ਕੁਝ 'ਹੁਕਮਨਾਮੇ' ਦਿੱਤੇ, ਜਿਨ੍ਹਾਂ ਵਿੱਚ ਉਨ੍ਹਾਂ ਨੂੰ ਬੰਦਾ ਬਹਾਦਰ ਨੂੰ ਆਪਣਾ ਆਗੂ ਮੰਨਣ ਤੇ ਮੁਗ਼ਲਾਂ ਵਿਰੁੱਧ ਧਰਮ-ਯੁੱਧਾਂ ਵਿੱਚ ਉਸ ਦਾ ਸਾਥ ਦੇਣ ਦਾ ਹੁਕਮ ਦਿੱਤਾ। ਗੁਰੂ ਸਾਹਿਬ ਨੇ ਬੰਦਾ ਬਹਾਦਰ ਨੂੰ ਸੰਸਾਰਕ ਸੱਤਾ ਦੀ



ਨਿਸ਼ਾਨੀ ਵੱਜੋਂ ਇੱਕ ਨਗਾਰਾ ਅਤੇ ਇੱਕ ਝੰਡਾ ਪ੍ਰਦਾਨ ਕੀਤਾ ਅਤੇ ਨਾਲ ਹੀ ਆਪਣੇ ਭੱਤੇ ਵਿੱਚੋਂ ਵਿਜੈ ਦੇ ਇਕਰਾਰ ਵਜੋਂ ਪੰਜ ਤੀਰ ਅਤੇ ਕੁਝ ਹੋਰ ਹਥਿਆਰ ਵੀ ਬਖ਼ਸ਼ੇ। ਪੰਜ ਪਿਆਰਿਆਂ ਦੇ ਰੂਪ ਵਿੱਚ ਪੰਜ ਸਿੰਘ-ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ ਸਿੰਘ, ਭਾਈ ਦਇਆ ਸਿੰਘ ਅਤੇ ਭਾਈ ਰਣ ਸਿੰਘ - ਉਸ ਦੀ ਸਹਾਇਤਾ ਲਈ ਅਤੇ ਉਸ ਦੇ ਸਲਾਹਕਾਰਾਂ ਦੇ ਰੂਪ ਵਿੱਚ ਉਸ ਦੇ ਨਾਲ ਭੇਜੇ ਗਏ। 20 ਹੋਰ ਸੂਰਬੀਰ ਸਿੰਘਾਂ ਨੂੰ ਵੀ ਨਾਲ ਭੇਜਿਆ। ਇਸ ਤਰ੍ਹਾਂ ਮੁੱਠੀ ਭਰ ਸਿੰਘਾਂ ਨੂੰ ਨਾਲ ਲੈ ਕੇ ਬਾਬਾ ਬੰਦਾ ਸਿੰਘ ਬਹਾਦਰ, ਅਕਤੂਬਰ, 1708 ਦੇ ਆਸ-ਪਾਸ ਪੰਜਾਬ ਲਈ ਰਵਾਨਾ ਹੋਇਆ। ਬੰਦਾ ਬਹਾਦਰ ਅਜੇ ਰਸਤੇ ਵਿੱਚ ਹੀ ਸੀ ਕਿ ਗੁਰੂ ਸਾਹਿਬ ਜੋਤੀ-ਜੋਤ ਸਮਾ ਗਏ। ਪਰ ਕੁਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਬੰਦਾ ਬਹਾਦਰ, ਗੁਰੂ ਸਾਹਿਬ ਦੇ ਜੋਤੀ-ਜੋਤ ਸਮਾਉਣ ਮਗਰੋਂ ਹੀ

ਪੰਜਾਬ ਲਈ ਰਵਾਨਾ ਹੋਇਆ। ਇਸ ਸਬੰਧ ਵਿੱਚ ਡਾ. ਸੁਖਦਿਆਲ ਸਿੰਘ ਲਿਖਦਾ ਹੈ ਕਿ "ਬੰਦਾ ਸਿੰਘ ਬਹਾਦੁਰ ਗੁਰੂ ਜੀ ਦੇ ਅੰਤਮ ਸਸਕਾਰ ਦੀਆਂ ਸਭ ਰਸਮਾਂ ਪੂਰੀਆਂ ਕਰਕੇ ਅਤੇ ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਦੇ ਨਾਲ ਕੁਝ ਸਿੰਘਾਂ ਨੂੰ ਗੁਰੂ ਜੀ ਦੇ ਅੰਗੀਠੇ ਦੀ ਦੇਖ-ਭਾਲ ਲਈ ਨਾਂਦੇੜ ਸਾਹਿਬ ਹੀ ਛੱਡ ਕੇ ਪੂਰੀ ਤੇਜ਼ੀ ਨਾਲ ਆਪ ਸਮਰੱਥ ਖ਼ਾਲਸਾ ਵਹੀਰ ਨਾਲ ਪੰਜਾਬ ਨੂੰ ਰਵਾਨਾ ਹੋ ਗਿਆ ਸੀ।" ਡਾ. ਗੰਡਾ ਸਿੰਘ ਦਾ ਵੀ ਇਹੋ ਮਤ ਹੈ ਕਿ ਬੰਦਾ ਬਹਾਦਰ, ਗੁਰੂ ਜੀ ਨੂੰ ਇੱਕ ਪਠਾਣ ਵੱਲੋਂ ਛੁਰੇ ਨਾਲ ਜ਼ਖ਼ਮੀ ਕਰਨ ਮਗਰੋਂ ਹੀ ਪੰਜਾਬ ਲਈ ਰਵਾਨਾ ਹੋਇਆ। ਮੈਕਾਲਿਫ਼ ਅਨੁਸਾਰ ਬੰਦਾ ਬਹਾਦਰ, ਗੁਰੂ ਸਾਹਿਬ ਦੇ ਜੀਵਨ ਕਾਲ ਵਿਚ ਹੀ ਨਾਂਦੇੜ ਨੂੰ ਛੱਡ ਚੁੱਕਾ ਸੀ। ਖ਼ੈਰ! ਇੱਥੇ, ਇਹ ਗੱਲ ਨੋਟ ਕਰਨ ਵਾਲੀ ਹੈ ਕਿ ਗੁਰੂ ਸਾਹਿਬ ਨੇ ਬੰਦਾ ਬਹਾਦਰ ਨੂੰ ਉਸ ਸਮੇਂ ਮੈਦਾਨ ਵਿੱਚ ਉਤਾਰਿਆ ਜਦੋਂ 'ਲੋਹਾ ਗਰਮ' ਸੀ, ਯਾਨੀ ਜਦੋਂ ਪੰਜਾਬ ਅੰਦਰ ਅਸਥਿਰਤਾ ਤੇ ਰਾਜਸੀ ਉਥਲ-ਪੁਥਲ ਦਾ ਮਾਹੌਲ ਪੈਦਾ ਹੋ ਚੁੱਕਾ ਸੀ ਅਤੇ ਸਿੱਖ ਮੁਗ਼ਲਾਂ ਨਾਲ ਸਿੱਧੀ ਟੱਕਰ ਲੈਣ ਲਈ ਮਾਨਸਿਕ ਤੇ ਜਥੇਬੰਦਕ ਤੌਰ 'ਤੇ ਤਿਆਰ ਸਨ। ਇਸ ਨੂੰ ਗੁਰੂ ਸਾਹਿਬ ਦੀ ਜੰਗੀ ਸੂਝ ਤੇ ਪੈਂਤੜੇਬਾਜ਼ੀ ਦੀ ਸਿਖਰ ਕਿਹਾ ਜਾ ਸਕਦਾ ਹੈ।

ਇਤਫ਼ਾਕਵੱਸ, ਡਾ. ਸੁਖਦਿਆਲ ਸਿੰਘ ਅਨੁਸਾਰ ਬੰਦਾ ਬਹਾਦਰ ਕਿਸੇ ਸਾਧ ਤੋਂ ਅਚਨਚੇਤ ਸਿੰਘ ਸਜਿਆ ਕੋਈ ਸਾਧਾਰਨ ਵਿਅਕਤੀ ਨਹੀਂ ਸੀ, ਬਲਕਿ ਇੱਕ ਸੁਲਝਿਆ ਹੋਇਆ ਟ੍ਰੇਂਡ ਜਰਨੈਲ ਸੀ। ਗੱਲ ਨੂੰ ਸਪੱਸ਼ਟ ਕਰਦਿਆਂ ਡਾ. ਸੁਖਦਿਆਲ ਸਿੰਘ ਆਪਣੀ ਪੁਸਤਕ-'ਸਿੱਖ ਰਾਜ ਦਾ ਬਾਨੀ-ਬੰਦਾ ਸਿੰਘ ਬਹਾਦੁਰ' ਦੇ ਪੰਨਾ 17 ਉੱਤੇ ਲਿਖਦਾ ਹੈ-"ਸ਼ਹਿਜ਼ਾਦਾ ਮੁਅੱਜ਼ਮ (ਔਰੰਗਜ਼ੇਬ ਦਾ ਵੱਡਾ ਪੁੱਤਰ) ਦੇ ਨਾਲ ਇੱਕ ਸਿੱਖ ਸੈਨਿਕ ਟੁਕੜੀ ਵੀ ਸੀ। ਇਸ ਦੀ ਪੁਸ਼ਟੀ ਕੇਸਰ ਸਿੰਘ ਛਿੱਬਰ ਵੀ ਕਰਦਾ ਹੈ। . . . ਕੁਦਰਤੀ ਗੱਲ ਹੈ ਕਿ ਜਿਹੜੀ ਸਿੱਖ ਸੈਨਿਕ ਟੁਕੜੀ ਸ਼ਹਿਜ਼ਾਦਾ ਮੁਅੱਜ਼ਮ ਦੇ ਅਧੀਨ ਸੀ ਉਸ ਦਾ ਇੱਕ ਕਮਾਂਡਰ ਵੀ ਹੋਵੇਗਾ। ਇਹ ਕਮਾਂਡਰ ਹੀ ਬੰਦਾ ਸਿੰਘ ਬਹਾਦੁਰ ਸੀ। ਸ਼ਹਿਜ਼ਾਦੇ ਦੀ ਫ਼ੌਜ ਵਿੱਚ ਉਸ ਨੂੰ 'ਗੁਰੂ ਦਾ ਬੰਦਾ' ਤੇ ਸਿੱਖ ਸੈਨਾ ਨੂੰ 'ਗੁਰੂ ਦੀ ਸੰਗਤ' ਹੀ ਕਿਹਾ ਜਾਂਦਾ ਸੀ।" ਇਸ ਨਜ਼ਰੀਏ ਤੋਂ ਵੇਖਿਆਂ, ਬੰਦਾ ਬਹਾਦਰ ਮੁਗ਼ਲਾਂ ਦੀ ਰਣਨੀਤੀ ਅਤੇ ਯੁੱਧ ਦੇ ਮੈਦਾਨ ਦੇ ਹਰ ਦਾਅ-ਪੇਚ ਤੋਂ ਬਾਖ਼ੂਬੀ ਵਾਕਿਫ਼ ਸੀ। ....ਪਰ ਡਾ. ਸੁਖਦਿਆਲ ਸਿੰਘ ਦੇ ਉਕਤ ਵਿਚਾਰ ਨਾਲ ਲੇਖਕ ਸਹਿਮਤ ਨਹੀਂ ਹੈ। ਉਂਝ ਵੀ ਕੋਈ ਪ੍ਰਸਿੱਧ ਇਤਿਹਾਸਕਾਰ ਇਸ ਤੱਥ ਦੀ ਪੁਸ਼ਟੀ ਨਹੀਂ ਕਰਦਾ।

## ਸਿੱਖਾਂ ਦਾ ਬੰਦਾ ਬਹਾਦਰ ਦੇ ਝੰਡੇ ਹੇਠ ਇਕੱਠੇ ਹੋਣਾ ਅਤੇ ਜਿੱਤਾਂ

ਦੁਸ਼ਟਾਂ ਨੂੰ ਸੋਧਣ ਲਈ, ਗੁਰੂ ਗੋਬਿੰਦ ਸਿੰਘ ਵੱਲੋਂ ਉਲੀਕਿਆ ਪ੍ਰੋਗਰਾਮ ਲੈ ਕੇ ਬੰਦਾ ਸਿੰਘ ਬਹਾਦਰ ਪੂਰੀ ਤੇਜ਼ੀ ਨਾਲ ਪੰਜਾਬ ਵੱਲ ਵਧਣ ਲੱਗਾ। ਹਿੱਟ ਲਿਸਟ ਵਿੱਚ ਸੂਬੇਦਾਰ ਵਜ਼ੀਰ ਖ਼ਾਂ ਦਾ ਨਾਂ ਸਭ ਤੋਂ ਉੱਪਰ ਸੀ। ਪੰਜਾਬ ਪਹੁੰਚਣ ਲਈ ਬੰਦਾ ਬਹਾਦਰ ਨੇ ਉਹ ਰਸਤਾ ਅਖ਼ਤਿਆਰ ਕੀਤਾ ਜਿਹੜਾ ਹਿੰਦੂ ਆਬਾਦੀ ਵਾਲਾ ਸੀ। ਇਸ ਤਰ੍ਹਾਂ ਉਹ ਜੈਪੁਰ ਤੋਂ ਆਪਣੀ ਵਹੀਰ ਨਾਲ ਰਾਜਪੂਤ ਰਿਆਸਤਾਂ ਵਿੱਚੋਂ ਦੀ ਹੁੰਦਾ ਹੋਇਆ ਸਿੱਧਾ ਰੋਹਤਕ ਵੱਲ ਹੋ ਤੁਰਿਆ। ਦਿੱਲੀ ਦੇ ਇਲਾਕੇ ਵਿੱਚ ਪਹੁੰਚ ਕੇ ਉਸ ਨੇ ਆਪਣੀ ਵਹੀਰ ਦੀ ਰਫ਼ਤਾਰ ਮੱਠੀ ਕਰ ਦਿੱਤੀ। ਰੋਹਤਕ-ਸੋਨੀਪਤ ਦੇ ਇਲਾਕੇ ਵਿੱਚ ਦਾਖ਼ਲ ਹੋਣ ਉਪਰੰਤ ਖ਼ਾਲਸਾ ਵਹੀਰ ਸਹੇਰੀ-ਖੰਡਾ ਨਾਂ ਦੇ ਦੋ ਜੁੜਵੇਂ ਪਿੰਡਾਂ ਦੀ ਜੂਹ ਵਿੱਚ ਰੁਕੀ। ਬੰਦਾ ਬਹਾਦਰ ਦੀ ਕਮਾਨ ਹੇਠ ਸਿੱਖ ਸੈਨਾ ਦਾ ਇਹ ਪਹਿਲਾ ਤੇ ਮਹੱਤਵਪੂਰਨ ਪੜਾਅ ਸੀ। ਬੰਦਾ ਬਹਾਦਰ ਆਪਣੀ ਅਗਲੀ ਰਣਨੀਤੀ ਤੈਅ ਕਰਨ ਦੇ ਉਦੇਸ਼ ਨਾਲ ਇੱਥੇ ਰੁਕਿਆ ਸੀ। ਪਿੰਡ ਸਹੇਰੀ (ਸਿਹਰ), ਸੋਨੀਪਤ ਤਹਿਸੀਲ ਦੇ ਕਸਬਾ ਖਰਖੋਦਾ (ਖਰਖੌਡਾ) ਤੋਂ ਚੌਂ ਰੁੱਖਾ ਰਾਹੀਂ ਗਿਆਰਾਂ ਕਿਲੋਮੀਟਰ ਦੀ ਵਿੱਥ 'ਤੇ ਸਥਿਤ ਹੈ ਅਤੇ ਪਿੰਡ ਖੰਡਾ ਇਸ ਤੋਂ ਪੰਜ ਕਿਲੋਮੀਟਰ ਅੱਗੇ ਹੈ। ਇਹ ਜਾਟ ਆਬਾਦੀ ਵਾਲੇ ਪਿੰਡ ਸਨ। ਨੋਟ ਕਰੋ! ਬੰਦਾ ਬਹਾਦਰ ਦੀ ਮਨੋਵਿਗਿਆਨਕ ਤੇ ਜੰਗੀ ਸੂਝ ਹਰ ਥਾਂ ਉੱਭਰ ਕੇ ਸਾਹਮਣੇ ਆਉਂਦੀ ਹੈ। ਉਸ ਵੱਲੋਂ ਪੁੱਟਿਆ ਹਰ ਕਦਮ ਉਸ ਦੇ ਇੱਕ ਮਹਾਨ ਜਰਨੈਲ ਹੋਣ ਦੀ ਗਵਾਹੀ ਭਰਦਾ ਹੈ।

ਸਹੇਰੀ-ਖੰਡਾ ਵਿਖੇ ਆਪਣੇ ਪੜਾਅ ਦੌਰਾਨ ਬੰਦਾ ਬਹਾਦਰ ਨੇ ਪੰਜਾਬ ਦੇ ਸਿੱਖ ਸਰਦਾਰਾਂ ਦੇ ਨਾਂ ਪੱਤਰ ਲਿਖੇ ਅਤੇ ਗੁਰੂ ਸਾਹਿਬ ਵੱਲੋਂ ਜਾਰੀ ਕੀਤੇ ਹੁਕਮਨਾਮੇ ਭੇਜੇ। ਬੰਦਾ ਬਹਾਦਰ ਨੇ ਸਿੱਖਾਂ ਨੂੰ ਛੇਤੀ ਤੋਂ ਛੇਤੀ ਹਥਿਆਰਬੰਦ ਹੋ ਕੇ ਸਹੇਰੀ-ਖੰਡਾ ਵਿਖੇ ਪਹੁੰਚਣ ਦੀ ਤਾਕੀਦ ਕੀਤੀ। ਸੰਦੇਸ਼ ਮਿਲਦਿਆਂ ਹੀ, ਸਿੱਖਾਂ ਨੇ ਰਵਾਇਤੀ ਹਥਿਆਰਾਂ (ਗੰਡਾਸੇ, ਬਰਛੇ, ਤਲਵਾਰਾਂ ਆਦਿ) ਨਾਲ ਲੈਸ ਹੋ ਕੇ



ਸਹੇਰੀ-ਖੰਡਾ ਵਿਖੇ ਟੋਲੀਆਂ ਦੇ ਰੂਪ ਵਿੱਚ ਪਹੁੰਚਣਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਸਭ ਪਾਸਿਆਂ ਤੋਂ ਸਿੱਖ ਆ ਕੇ ਬੰਦਾ ਬਹਾਦਰ ਦੇ ਝੰਡੇ ਹੇਠ ਇਕੱਠੇ ਹੋ ਗਏ। ਮਾਲਵੇ ਦੇ ਸਿੱਖਾਂ ਦੀ ਨਫ਼ਰੀ, ਮਾਝੇ ਤੇ ਦੁਆਬੇ ਦੇ ਸਿੱਖਾਂ ਦੇ ਮੁਕਾਬਲੇ ਕਾਫ਼ੀ ਜ਼ਿਆਦਾ ਸੀ, ਕਿਉਂਕਿ ਨੇੜੇ ਹੋਣ ਕਾਰਨ ਮਾਲਵੇ ਦੇ ਸਿੱਖਾਂ ਲਈ ਸਹੇਰੀ-ਖੰਡਾ ਵਿਖੇ ਪਹੁੰਚਣਾ ਆਸਾਨ ਸੀ। ਭਾਈ ਫ਼ਤਹਿ ਸਿੰਘ, ਜਿਹੜਾ ਭਾਈ ਭਗਤੂ ਦੀ ਔਲਾਦ ਵਿੱਚੋਂ ਸੀ, ਭਾਈ ਰੂਪਾ ਦੇ ਵੰਸ਼ ਦੇ ਕਰਮ ਸਿੰਘ, ਧਰਮ ਸਿੰਘ, ਨਗਾਹੀਆ ਸਿੰਘ ਤੇ ਚੂਹੜ ਸਿੰਘ ਉਨ੍ਹਾਂ ਪਹਿਲੇ ਆਦਮੀਆਂ ਵਿੱਚੋਂ ਸਨ, ਜਿਹੜੇ ਆਪਣੇ ਨਾਲ ਆਦਮੀ ਅਤੇ ਪੈਸੇ ਲੈ ਕੇ ਆਏ ਸਨ। ਉਨ੍ਹਾਂ ਤੋਂ ਪਿੱਛੋਂ ਸਲੌਦੀ (ਜ਼ਿਲ੍ਹਾ

ਲੁਧਿਆਣਾ) ਦੇ ਹੋਰ ਸਿੱਖਾਂ ਨੂੰ ਨਾਲ ਲੈ ਕੇ ਆਲੀ ਸਿੰਘ ਤੇ ਮਾਲੀ ਸਿੰਘ ਆਏ। ਫੂਲਕੀਆਂ ਖ਼ਾਨਦਾਨ ਦੇ ਚੌਧਰੀ ਰਾਮ ਸਿੰਘ ਅਤੇ ਚੌਧਰੀ ਤਿਲੋਕ ਸਿੰਘ ਨੇ ਬੜੀ ਖੁੱਲ੍ਹ-ਦਿਲੀ ਨਾਲ ਬੰਦਾ ਸਿੰਘ ਦੀ ਸਹਾਇਤਾ ਕੀਤੀ ਅਤੇ ਕੁਝ ਮਹੀਨਿਆਂ ਵਿੱਚ ਹੀ ਸਾਰੀ ਕਿਸਾਨ ਸ਼੍ਰੇਣੀ ਨੇ ਸੂਬਾ ਸਰਹਿੰਦ ਅਤੇ ਹੋਰ ਪੰਥ ਦੋਖੀਆਂ ਤੋਂ ਬਦਲਾ ਲੈਣ ਲਈ ਹਥਿਆਰ ਬੰਨ੍ਹ ਲਏ।

ਇਸ ਤਰ੍ਹਾਂ ਜਹੇਰੀ-ਖੰਡਾ ਦਾ ਸਥਾਨ ਬੰਦਾ ਬਹਾਦਰ ਦੀਆਂ ਸੈਨਿਕ ਸਰਗਰਮੀਆਂ ਦਾ ਮੁੱਢਲਾ ਕੇਂਦਰ ਬਣ ਗਿਆ ਸੀ। ਇੱਥੇ ਹੀ ਆਪਣੇ ਪੜਾਅ ਦੌਰਾਨ ਬੰਦਾ ਬਹਾਦਰ ਨੇ ਗੁਰੂ ਘਰ ਦੇ ਸ਼ਰਧਾਲੂ ਵਣਜਾਰਿਆਂ ਤੇ ਲੁਬਾਣਿਆਂ ਨੂੰ ਹਕੂਮਤ ਵਿਰੁੱਧ ਵਿੱਢੀ ਆਪਣੀ ਮੁਹਿੰਮ ਵਿੱਚ ਸ਼ਾਮਿਲ ਹੋਣ ਲਈ ਪ੍ਰੇਰਿਆ ਅਤੇ ਉਹ ਉਨ੍ਹਾਂ ਨੂੰ ਆਪਣੀ ਲਹਿਰ ਨਾਲ ਜੋੜਨ ਵਿੱਚ ਸਫ਼ਲ ਰਿਹਾ। ਡਾ. ਸੁਖਦਿਆਲ ਸਿੰਘ ਅਨੁਸਾਰ "ਬੰਦਾ ਬਹਾਦਰ ਨੇ ਵਣਜਾਰਿਆਂ ਅਤੇ ਲੁਬਾਣਿਆਂ ਨੂੰ ਨਾ ਕੇਵਲ ਸਿੱਖ ਹੀ ਬਣਾਇਆ ਸਗੋਂ ਹਥਿਆਰ ਫੜਾ ਕੇ ਹਕੂਮਤ ਦੇ ਖਿਲਾਫ਼ ਵੀ ਖੜ੍ਹਾ ਕੀਤਾ ਸੀ।"

ਅਸੀਂ ਇਸ ਨਤੀਜੇ 'ਤੇ ਪਹੁੰਚਦੇ ਹਾਂ ਕਿ ਗੁਰੂ ਸਾਹਿਬ ਦੇ ਹੁਕਮਨਾਮਿਆਂ ਅਤੇ ਬੰਦਾ ਸਿੰਘ ਬਹਾਦਰ ਦੀ ਚੁੰਬਕੀ ਖਿੱਚ ਕਾਰਨ ਭਾਰੀ ਗਿਣਤੀ ਵਿੱਚ ਸਿੱਖ ਸੰਗਤਾਂ ਉਸ ਦੇ ਝੰਡੇ ਹੇਠ ਇਕੱਠੀਆਂ ਹੋ ਗਈਆਂ। ਜਾਂ ਇਉਂ ਕਹਿ ਲਵੋ ਕਿ ਲੋਕ ਉਸ ਨੂੰ ਗੁਰੂ ਗੋਬਿੰਦ ਸਿੰਘ ਦਾ ਪ੍ਰਤੀਨਿਧ ਸਮਝਦੇ ਹੋਏ, ਟੋਲੀਆਂ ਵਿੱਚ ਉਸ ਕੋਲ ਆਉਣ ਲੱਗੇ। ਮੁਹੰਮਦ ਕਾਸਮ ਤੇ ਖ਼ਾਫ਼ੀ ਖ਼ਾਨ ਲਿਖਦੇ ਹਨ ਕਿ ਛੇਤੀ ਹੀ ਉਸ ਦੀ ਕਮਾਨ ਹੇਠ ਇੱਕ ਵੱਡੀ ਸੈਨਾ ਇਕੱਠੀ ਹੋ ਗਈ। ਖ਼ਾਫ਼ੀ ਖ਼ਾਂ ਅਨੁਸਾਰ 2-3 ਮਹੀਨਿਆਂ ਵਿੱਚ ਹੀ 4000 ਘੋੜ ਸਵਾਰ ਅਤੇ 7,800 ਪੈਦਲ ਉਸ ਨਾਲ ਆ ਰਲੇ। ਡਾ. ਗੋਕਲ ਚੰਦ ਨਾਰੰਗ ਅਨੁਸਾਰ "ਛੇਤੀ ਹੀ ਪੈਦਲ ਸੈਨਿਕਾਂ ਦੀ ਗਿਣਤੀ 8,900 ਹੋ ਗਈ ਅਤੇ ਅੰਤ 40,000 ਤੱਕ ਪਹੁੰਚ ਗਈ।" ਲੁੱਟ-ਮਾਰ ਦੇ ਇਰਾਦੇ ਨਾਲ ਕੁਝ ਲੁਟੇਰੇ ਤੇ ਚੋਰ-ਡਾਕੂ ਵੀ ਨਾਲ ਆ ਰਲੇ। ਇਨ੍ਹਾਂ ਲੁਟੇਰਿਆਂ ਬਾਰੇ ਡਾ. ਨਾਰੰਗ ਲਿਖਦਾ ਹੈ ਕਿ ਉਹ ਪੇਸ਼ਾਵਰ ਡਾਕੂ, ਲੁਟੇਰੇ ਅਤੇ ਡਾਢੇ ਜਿਗਰੇ ਤੇ ਹਿੰਮਤ ਵਾਲੇ ਸਨ, ਸ਼ਹਿਰਾਂ ਨੂੰ ਲੁੱਟਣ ਦੇ ਮੰਤਵ ਨਾਲ ਲਹਿਰ ਵਿੱਚ ਸ਼ਾਮਿਲ ਹੋਏ ਸਨ। ਵੈਸੇ, ਸਹੇਰੀ-ਖੰਡਾ ਤੋਂ ਸੋਨੀਪਤ ਵੱਲ ਧਾਵਾ ਬੋਲਣ ਵੇਲੇ ਬੰਦਾ ਬਹਾਦਰ ਨਾਲ ਕੇਵਲ ਪੰਜ ਸੌ ਸਿੰਘ ਸਨ, ਜਿਨ੍ਹਾਂ ਦੇ ਮਨਾਂ ਅੰਦਰ ਧਰਮ-ਯੁੱਧ ਦਾ ਚਾਅ ਠਾਠਾਂ ਮਾਰ ਰਿਹਾ ਸੀ।

ਸਿੱਖ ਸੰਗਤਾਂ ਦਾ ਇਹ ਰੋਹ ਭਰਿਆ ਇਕੱਠ ਇਸ ਗੱਲ ਦਾ ਸੂਚਕ ਸੀ ਕਿ

ਸਿੱਖਾਂ ਦੇ ਸੰਘਰਸ਼ ਨੇ ਹੁਣ ਇੱਕ ਕ੍ਰਾਂਤੀਕਾਰੀ ਲਹਿਰ ਅਤੇ ਜ਼ੁਲਮ ਵਿਰੁੱਧ ਉੱਠੇ ਇਨਕਲਾਬ ਦਾ ਰੂਪ ਧਾਰਨ ਕਰ ਲਿਆ ਸੀ ਅਤੇ ਬੰਦਾ ਬਹਾਦਰ ਇਸ ਰੋਹ ਭਰੇ ਇਕੱਠ ਦਾ ਜਾਂਬਾਜ਼ ਜਰਨੈਲ ਸੀ।

**ਸੋਨੀਪਤ ਉੱਤੇ ਹਮਲਾ :** ਸਿੱਖ ਸੰਗਤਾਂ ਤੇ ਉੱਚ ਮਨੋਬਲ ਤੋਂ ਉਤਸ਼ਾਹਿਤ ਹੋ ਕੇ ਬੰਦਾ ਬਹਾਦਰ ਨੇ ਆਪਣੇ ਸੈਨਿਕ ਹਮਲਿਆਂ ਦੀ ਸ਼ੁਰੂਆਤ ਕਰਨ ਲਈ ਸਹੇਰੀ-ਖੰਡਾ ਤੋਂ ਕੂਚ ਕਰ ਦਿੱਤਾ ਅਤੇ ਨੇੜੇ ਹੀ ਸੋਨੀਪਤ 'ਤੇ ਹਮਲਾ ਕਰਕੇ ਆਪਣੀਆਂ ਸੈਨਿਕ ਮੁਹਿੰਮਾਂ ਦਾ ਸ਼੍ਰੀ ਗਣੇਸ਼ ਕੀਤਾ। ਬੰਦਾ ਬਹਾਦਰ ਨੇ ਇਸ ਗੱਲ ਦੀ ਪ੍ਰਵਾਹ ਨਹੀਂ ਕੀਤੀ ਕਿ ਸੋਨੀਪਤ ਮੁਗ਼ਲ ਹਕੂਮਤ ਦੀ ਇੱਕ ਮਜ਼ਬੂਤ ਚੌਕੀ ਸੀ ਅਤੇ ਇਹ ਨਗਰ ਰਾਜਧਾਨੀ ਦੇ ਕਾਫ਼ੀ ਨਜ਼ਦੀਕ ਸੀ।

ਸੋਨੀਪਤ ਦਾ ਫ਼ੌਜਦਾਰ, ਸਿੱਖਾਂ ਦੇ ਜ਼ੋਰਦਾਰ ਹੱਲੇ ਮੂਹਰੇ ਬਹੁਤੀ ਦੇਰ ਟਿਕ ਨਾ ਸਕਿਆ ਅਤੇ ਮੈਦਾਨ ਛੱਡ ਕੇ ਦਿੱਲੀ ਵੱਲ ਭੱਜ ਗਿਆ। ਖ਼ਾਲਸੇ ਦੀ ਮੁਗ਼ਲਾਂ ਵਿਰੁੱਧ ਇਹ ਪਹਿਲੀ ਜੁੱਰਅਤ-ਭਰੀ ਜਿੱਤ ਸੀ। ਕਹਿੰਦੇ ਹਨ, ਅੱਛੀ ਸ਼ੁਰੂਆਤ ਅੱਧਾ ਕੰਮ ਹੋ ਜਾਣ ਦੇ ਬਰਾਬਰ ਹੁੰਦੀ ਹੈ ਅਤੇ ਇਹ ਗੱਲ 100 ਪ੍ਰਤੀਸ਼ਤ ਸਹੀ ਸਿੱਧ ਹੋਈ। ਬੰਦਾ ਬਹਾਦਰ ਲਈ ਇਹ ਰੁਕਣ ਜਾਂ ਜਿੱਤ ਦੇ ਜਸ਼ਨ ਮਨਾਉਣ ਦਾ ਸਮਾਂ ਨਹੀਂ ਸੀ-ਉਸ ਨੇ ਤਾਂ ਹਾਲੇ ਲੰਮਾ ਸਫ਼ਰ ਤੈਅ ਕਰਨਾ ਸੀ। ਸੋ, ਉਸ ਨੇ ਨਜ਼ਰਾਨਾ ਲੈਣ ਉਪਰੰਤ ਅੱਗੇ ਚਾਲੇ ਪਾ ਦਿੱਤੇ।

**ਕੈਥਲ ਨੇੜਿਓਂ ਸ਼ਾਹੀ ਖ਼ਜ਼ਾਨੇ ਦੀ ਲੁੱਟ:** ਸੋਨੀਪਤ ਤੋਂ ਬੰਦਾ ਬਹਾਦਰ, ਮਾਲਵਾ ਖੇਤਰ ਵਿੱਚ ਸਥਿਤ ਸਮਾਣਾ ਨਾਂ ਦੇ ਸ਼ਹਿਰ ਵੱਲ ਵਧਣ ਲੱਗਾ। ਜਦੋਂ ਖ਼ਾਲਸਾ ਦਲ ਕੈਥਲ ਨੇੜੇ ਪਹੁੰਚਿਆ ਤਾਂ ਬੰਦਾ ਬਹਾਦਰ ਨੂੰ ਸਮਾਚਾਰ ਮਿਲਿਆ ਕਿ ਨੇੜੇ ਹੀ ਪਿੰਡ ਭੂਣਾ ਲਾਗੇ ਸਰਕਾਰੀ ਖ਼ਜ਼ਾਨਾ ਲਿਜਾਇਆ ਜਾ ਰਿਹਾ ਹੈ। ਬੰਦਾ ਬਹਾਦਰ ਨੂੰ ਉਸ ਵੇਲੇ ਧਨ ਦੀ ਬਹੁਤ ਲੋੜ ਸੀ। ਇਸ ਲਈ ਉਸ ਨੇ ਤੁਰੰਤ ਧਾਵਾ ਬੋਲ ਕੇ 'ਅੱਖ ਦੇ ਫੋਰ ਵਿੱਚ' ਖ਼ਜ਼ਾਨਾ ਲੁੱਟ ਲਿਆ। ਮੁਗ਼ਲਾਂ ਦੇ ਬਹੁਤ ਸਾਰੇ ਘੋੜੇ ਵੀ ਸਿੱਖਾਂ ਦੇ ਹੱਥ ਆ ਗਏ। ਲੁੱਟ ਦਾ ਸਾਰਾ ਧਨ ਸੈਨਿਕਾਂ ਵਿੱਚ ਵੰਡ ਦਿੱਤਾ ਗਿਆ। ਬੰਦਾ ਬਹਾਦਰ ਕੈਥਲ 'ਤੇ ਵੀ ਕਾਬਜ਼ ਹੋ ਗਿਆ ਸੀ, ਪਰ ਸੋਨੀਪਤ ਵਾਂਗੂੰ ਕੈਥਲ ਦਾ ਪ੍ਰਬੰਧ ਵੀ ਉੱਥੋਂ ਦੀ ਸਥਾਨਕ ਪੰਚਾਇਤ ਨੂੰ ਸੌਂਪ ਦਿੱਤਾ ਗਿਆ ਸੀ।

**ਸਮਾਣੇ ਦੀ ਜਿੱਤ:** ਸੋਨੀਪਤ ਦੀ ਜਿੱਤ ਅਤੇ ਖ਼ਜ਼ਾਨੇ ਦੀ ਲੁੱਟ ਨੇ ਸਿੰਘਾਂ ਦੇ ਹੌਸਲੇ ਵਧਾ ਦਿੱਤੇ ਸਨ। ਬੇਸ਼ੱਕ ਬੰਦਾ ਬਹਾਦਰ ਦਾ ਮੁੱਖ ਨਿਸ਼ਾਨਾ ਸੂਬੇਦਾਰ ਵਜ਼ੀਰ ਖ਼ਾਂ ਨੂੰ ਸੋਧਣਾ ਅਤੇ ਸਰਹਿੰਦ 'ਤੇ ਕਬਜ਼ਾ ਕਰਨਾ ਸੀ, ਪਰ ਉਸ ਨੇ ਸਰਹਿੰਦ ਉੱਤੇ ਧਾਵਾ ਬੋਲਣ ਤੋਂ ਪਹਿਲਾਂ, ਆਪਣੇ ਜੰਗੀ ਪੈਂਤੜੇ ਵਜੋਂ ਵਜ਼ੀਰ ਖ਼ਾਂ ਦੀ

ਸ਼ਕਤੀ ਨੂੰ ਕਮਜ਼ੋਰ ਕਰਨਾ ਉਚਿਤ ਸਮਝਿਆ। ਇਸ ਲਈ ਬੰਦਾ ਬਹਾਦਰ ਨੇ ਵਜ਼ੀਰ ਖ਼ਾਂ ਦੀਆਂ 'ਸੱਜੇ ਖੱਬੇ ਦੀਆਂ ਬਾਹਾਂ ਭੰਨਣ' ਲਈ ਆਸ-ਪਾਸ ਦੇ ਇਲਾਕੇ ਵਿੱਚ ਵੱਡੀ ਪੱਧਰ 'ਤੇ ਸੈਨਿਕ ਕਾਰਵਾਈਆਂ ਆਰੰਭ ਕਰ ਦਿੱਤੀਆਂ ਅਤੇ ਮੁਗ਼ਲਾਂ ਦੇ ਗੜ੍ਹ ਸਮਝੇ ਜਾਣ ਵਾਲੇ ਸ਼ਹਿਰ-ਸਮਾਣੇ ਨੂੰ ਆਪਣਾ ਪਹਿਲਾ ਨਿਸ਼ਾਨਾ ਬਣਾਇਆ। ਸਮਾਣੇ 'ਤੇ ਹੱਲਾ ਬੋਲਣ ਦੇ ਦੋ ਹੋਰ ਕਾਰਨ ਵੀ ਸਨ: ਪਹਿਲਾ, ਗੁਰੂ ਤੇਗ ਬਹਾਦਰ ਨੂੰ ਨਵੰਬਰ, 1675 ਵਿੱਚ ਦਿੱਲੀ ਵਿਖੇ ਸ਼ਹੀਦ ਕਰਨ ਵਾਲਾ ਜੱਲਾਦ ਜਲਾਲ-ਉ-ਦੀਨ ਸਮਾਣੇ ਦਾ ਰਹਿਣ ਵਾਲਾ ਸੀ ਅਤੇ ਸਰਹਿੰਦ ਵਿਖੇ 27 ਦਸੰਬਰ, 1704 ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਦੇ ਸਿਰ ਕਲਮ ਕਰਨ ਵਾਲੇ ਜੱਲਾਦ-ਸ਼ਾਸ਼ਲ ਬੇਗ ਅਤੇ ਬਾਸ਼ਲ ਬੇਗ ਵੀ ਸਮਾਣੇ ਦੇ ਹੀ ਵਾਸੀ ਸਨ। ਸੈਂਕੜੇ ਸਿੰਘਾਂ ਨੂੰ ਤਸੀਹੇ ਦੇ ਕੇ ਸ਼ਹੀਦ ਕਰਨ ਵਾਲੇ ਬਹੁਤੇ ਜੱਲਾਦ ਵੀ ਸਮਾਣੇ ਨਾਲ ਸਬੰਧਤ ਸਨ। ਦੂਜਾ, ਸਮਾਣਾ ਇੱਕ ਬਹੁਤ ਹੀ ਮਹੱਤਵਪੂਰਨ ਮੁਗ਼ਲ ਕੇਂਦਰ ਸੀ ਅਤੇ ਇੱਥੇ ਉੱਚ-ਰੁਤਬੇ ਵਾਲੇ ਬਾਈ ਨਵਾਬ ਰਹਿੰਦੇ ਸਨ। ਇਹ ਨਵਾਬ, ਖ਼ਾਨਦਾਨੀ ਅਮੀਰ ਅਤੇ ਸਾਰੀਆਂ ਸਰਕਾਰੀ ਸਹੂਲਤਾਂ ਦੇ ਅਧਿਕਾਰੀ ਸਨ। ਸੋ, ਸਮਾਣਾ ਇਸ ਇਲਾਕੇ ਦਾ ਬੜਾ ਧਨਾਢ ਸ਼ਹਿਰ ਸੀ। ਬੰਦਾ ਬਹਾਦਰ ਦਾ ਖ਼ਿਆਲ ਸੀ ਕਿ ਸਮਾਣੇ 'ਤੇ ਜਿੱਤ ਪ੍ਰਾਪਤ ਕਰਨ ਨਾਲ ਸਾਰੇ ਇਲਾਕੇ ਵਿੱਚ ਉਸ ਦੀ ਸ਼ਕਤੀ ਦੇ ਡੰਕੇ ਵੱਜ ਜਾਣਗੇ ਤੇ ਮੁਗ਼ਲਾਂ ਵਿੱਚ ਦਹਿਸ਼ਤ ਦਾ ਮਾਹੌਲ ਪੈਦਾ ਹੋ ਜਾਏਗਾ ਅਤੇ ਸਭ ਤੋਂ ਵੱਧ ਕੇ, ਅਗਲੀਆਂ ਮੁਹਿੰਮਾਂ ਲਈ ਉਸ ਨੂੰ ਚੋਖਾ ਧਨ ਪ੍ਰਾਪਤ ਹੋ ਜਾਏਗਾ।

11 ਨਵੰਬਰ, 1709 ਈ. ਮੁਤਾਬਿਕ 11 ਮੱਘਰ, ਸੰਮਤ 1766 ਬਿ., ਦਿਨ ਸ਼ੁੱਕਰਵਾਰ ਨੂੰ ਸਵੇਰੇ ਹੀ ਬੰਦਾ ਬਹਾਦਰ ਦਾ ਖ਼ਾਲਸਾ ਦਲ ਅਚਾਨਕ ਸਾਰੇ ਪਾਸਿਆਂ ਤੋਂ ਸ਼ਹਿਰ ਉੱਤੇ ਟੁੱਟ ਪਿਆ। ਕਈ ਘੰਟਿਆਂ ਤੱਕ ਸ਼ਹਿਰ ਵਿੱਚ ਕਤਲੋ-ਗ਼ਾਰਤ ਅਤੇ ਲੁੱਟ ਦਾ ਬਾਜ਼ਾਰ ਗਰਮ ਰਿਹਾ। ਆਲ਼ੇ-ਦੁਆਲ਼ੇ ਦੇ ਪਿੰਡਾਂ ਦੇ ਹਲ਼-ਵਾਹਕ ਮੁਜ਼ਾਰੇ ਵੱਡੀ ਗਿਣਤੀ ਵਿੱਚ ਬੰਦਾ ਬਹਾਦਰ ਦੇ ਦਲ ਨਾਲ ਆ ਰਲ਼ੇ, ਕਿਉਂਕਿ ਇਹ ਲੋਕ, ਜ਼ਮੀਨਾਂ ਦੇ ਮਾਲਕਾਂ ਦੇ ਅੱਤਿਆਚਾਰਾਂ ਤੋਂ ਦੁਖੀ ਸਨ। ਸੋ, ਇਹ ਲੋਕ ਆਪਣੀਆਂ ਪੁਰਾਣੀਆਂ ਕਿੜਾਂ ਕੱਢਣ ਲਈ ਵੱਧ-ਵੱਧ ਕੇ ਤੇਗ਼ਾਂ ਮਾਰ ਰਹੇ ਸਨ। ਗੁੱਸੇ ਦੀ ਅੱਗ ਨਾਲ ਭੜਕੇ ਹੋਏ ਸਿੰਘਾਂ ਤੇ ਮੁਜ਼ਾਰਿਆਂ ਨੇ ਰਾਤ ਪੈਣ ਤੋਂ ਪਹਿਲਾਂ-ਪਹਿਲਾਂ ਹੀ ਮਹਿਲ-ਮਾੜੀਆਂ ਨੂੰ ਖੰਡਰਾਂ ਦੇ ਰੂਪ ਵਿੱਚ ਬਦਲ ਕੇ ਰੱਖ ਦਿੱਤਾ। ਚੇਤੇ ਰਹੇ! ਬੰਦਾ ਬਹਾਦਰ ਨੇ ਮੁਸਲਮਾਨਾਂ ਦੇ ਧਾਰਮਿਕ ਅਸਥਾਨਾਂ ਨੂੰ ਉੱਕਾ ਹੀ ਕੋਈ ਨੁਕਸਾਨ ਨਹੀਂ ਪਹੁੰਚਾਇਆ। ਸਮਾਣਾ ਅਤੇ ਇਸ ਦੇ ਇਰਦ-ਗਿਰਦ ਦੇ

ਇਲਾਕੇ ਵਿੱਚ ਅੱਜ ਵੀ ਪੁਰਾਣੀਆਂ ਮਸਜਿਦਾਂ, ਈਦਗਾਹਾਂ ਅਤੇ ਕਬਰਾਂ ਉਸੇ ਤਰ੍ਹਾਂ ਕਾਇਮ ਹਨ।

ਇਸ ਕਹਿਰੀ ਹਮਲੇ ਵਿੱਚ ਹੋਏ ਜਾਨੀ ਨੁਕਸਾਨ ਦਾ ਜ਼ਿਕਰ ਕਰਦਿਆਂ, ਡਾ. ਗੰਡਾ ਸਿੰਘ ਲਿਖਦਾ ਹੈ ਕਿ "ਇਸ ਝੱਖੜ ਵਿੱਚ ਦਸ ਕੁ ਹਜ਼ਾਰ ਬੰਦੇ ਮਰਨ ਦਾ ਅੰਦਾਜ਼ਾ ਹੈ, ਜਿਨ੍ਹਾਂ ਵਿੱਚੋਂ ਬਹੁਤ ਸਾਰੇ ਸੱਯਦ ਅਤੇ ਮੁਗ਼ਲ ਸਨ ਅਤੇ ਜੋ ਬਚੇ ਉਨ੍ਹਾਂ ਵਿੱਚੋਂ ਬਹੁਤ ਸਾਰੇ ਸਦਾ ਲਈ ਸਮਾਣਾ ਛੱਡ ਗਏ।" ਅਥਾਹ ਧਨ-ਦੌਲਤ, ਸੋਨਾ, ਚਾਂਦੀ ਅਤੇ ਕੀਮਤੀ ਸਾਮਾਨ ਸਿੰਘਾਂ ਦੇ ਹੱਥ ਲੱਗਾ। ਅਣਗਿਣਤ ਕੀਮਤੀ ਘੋੜੇ ਤੇ ਪਾਲਤੂ ਪਸ਼ੂ ਸਿੰਘਾਂ ਨੇ ਇਕੱਠੇ ਕਰ ਲਏ। ਜੰਗੀ ਸਾਮਾਨ 'ਤੇ ਵੀ ਸਿੰਘਾਂ ਨੇ ਕਬਜ਼ਾ ਕਰ ਲਿਆ ਸੀ, ਪਰ ਆਮ ਘਰੇਲੂ ਸਾਮਾਨ ਨੇੜਲੇ ਪਿੰਡਾਂ ਦੀ ਜਨਤਾ ਦੇ ਲੁੱਟਣ ਲਈ ਛੱਡ ਦਿੱਤਾ ਸੀ। ਇਸ ਤਰ੍ਹਾਂ ਮੁਗ਼ਲਾਂ ਦਾ ਇੱਕ ਤਕੜਾ ਗੜ੍ਹ ਤੋੜ ਕੇ, ਸਿੰਘਾਂ ਨੇ ਪੰਜਾਬ ਦੇ ਮਾਲਵਾ ਖੇਤਰ ਵਿੱਚ ਮੁਗ਼ਲ ਹਕੂਮਤ ਦੀ ਰੀੜ੍ਹ ਦੀ ਹੱਡੀ ਜਰਜਰੀ ਕਰ ਦਿੱਤੀ ਸੀ।

ਲੜਾਈ ਤੋਂ ਵਿਹਲੇ ਹੋ ਕੇ ਅਗਲੇ ਦਿਨ 12 ਨਵੰਬਰ ਨੂੰ ਬੰਦਾ ਬਹਾਦਰ ਨੇ ਸਥਾਨਕ ਜੈਨੀਆਂ ਦੇ ਮੁਹੱਲੇ ਵਿੱਚ ਖ਼ਾਲਸਾ ਦਰਬਾਰ ਲਗਾਇਆ। ਡਾ. ਸੁਖਦਿਆਲ ਸਿੰਘ ਅਨੁਸਾਰ ਬੰਦਾ ਬਹਾਦਰ ਨੇ ਲੋਕਾਂ ਨੂੰ ਹਦਾਇਤ ਕੀਤੀ ਕਿ ਉਹ ਆਪੋ-ਆਪਣੇ ਸਥਾਨਕ ਜਾਗੀਰਦਾਰਾਂ ਨੂੰ ਮਾਰ ਸੁੱਟਣ ਅਤੇ ਖ਼ੁਦ ਉਸ ਜ਼ਮੀਨ ਦੇ ਮਾਲਕ ਬਣ ਜਾਣ।

ਬੰਦਾ ਬਹਾਦਰ ਨੇ ਮਹਿਸੂਸ ਕੀਤਾ ਕਿ ਸਮਾਣੇ ਦੀ ਜਿੱਤ ਦਾ ਸਿਹਰਾ ਭਾਈ ਫ਼ਤਹਿ ਸਿੰਘ ਦੇ ਸਿਰ ਬੱਝਦਾ ਹੈ, ਇਸ ਲਈ ਉਸ ਨੇ ਪ੍ਰਸੰਨ ਹੋ ਕੇ ਭਾਈ ਫ਼ਤਹਿ ਸਿੰਘ ਨੂੰ ਸਮਾਣੇ ਅਤੇ ਉਸ ਦੇ ਅਧੀਨ ਨੌਂ ਪਰਗਣਿਆਂ ਦਾ ਫ਼ੌਜਦਾਰ ਨਿਯੁਕਤ ਕਰ ਦਿੱਤਾ। ਸ਼ਹਿਰ ਦੇ ਪ੍ਰਬੰਧ ਲਈ ਇੱਕ ਖ਼ਾਲਸਾ ਪੰਚਾਇਤ ਕਾਇਮ ਕੀਤੀ ਗਈ।

ਬੰਦਾ ਬਹਾਦਰ ਸਮਾਣੇ ਵਿਖੇ ਕੁਝ ਕੁ ਦਿਨ ਹੀ ਠਹਿਰਿਆ। ਦਰਅਸਲ, ਉਸ ਕੋਲ ਰੁਕਣ ਦਾ ਸਮਾਂ ਹੀ ਨਹੀਂ ਸੀ, ਕਿਉਂਕਿ ਉਹ, ਗੁਰੂ ਗੋਬਿੰਦ ਸਿੰਘ ਵੱਲੋਂ ਸੌਂਪੇ ਕੰਮ ਨੂੰ ਜਲਦੀ ਤੋਂ ਜਲਦੀ ਪੂਰਾ ਕਰਕੇ ਸੁਰਖ਼ਰੂਹ ਹੋਣਾ ਚਾਹੁੰਦਾ ਸੀ। ਬੇਸ਼ੱਕ ਬੰਦਾ ਬਹਾਦਰ ਸਰਹਿੰਦ 'ਤੇ ਹਮਲਾ ਕਰਨ ਲਈ ਉਤਾਵਲਾ ਸੀ, ਪਰ ਵਜ਼ੀਰ ਖ਼ਾਂ ਦੀ ਫ਼ੌਜੀ ਤਾਕਤ ਨੂੰ ਧਿਆਨ ਵਿੱਚ ਰੱਖਦਿਆਂ, ਉਸ ਨੇ ਕੁਝ ਸਮੇਂ ਲਈ ਇੰਤਜ਼ਾਰ ਕਰਨਾ ਉਚਿਤ ਸਮਝਿਆ,. . . ਆਖ਼ਿਰ, ਬੰਦਾ ਬਹਾਦਰ ਇੱਕ ਸੁਲਝਿਆ ਹੋਇਆ ਜਰਨੈਲ ਸੀ। ਦੂਜਾ, ਬੰਦਾ ਬਹਾਦਰ ਖ਼ੂਬ ਸਮਝਦਾ ਸੀ ਕਿ ਸੂਬੇਦਾਰ ਵਜ਼ੀਰ ਖ਼ਾ ਇੱਕ ਪਠਾਣ ਬੱਚਾ ਸੀ ਅਤੇ ਉੱਚ-ਰੁਤਬੇ ਦਾ ਸਿਪਾਹੀ-

ਪੇਸ਼ਾ ਇਨਸਾਨ ਸੀ। ਤੀਜਾ, ਬੰਦਾ ਬਹਾਦਰ ਚਾਹੁੰਦਾ ਸੀ ਕਿ 'ਚੌਂਕੀ ਦੀ ਛਾਲ ਮਾਰਨ' ਤੋਂ ਪਹਿਲਾਂ ਰੋਪੜੀਏ ਪਠਾਣਾਂ ਵੱਲੋਂ ਸਤਲੁਜੋਂ ਪਾਰ ਰੋਕੇ ਹੋਏ ਮਝੈਲ ਅਤੇ ਦੁਆਬੀਏ ਸਿੰਘ ਉਸ ਦੇ ਦਲ ਨਾਲ ਆ ਰਲ਼ਣ। ਇਨ੍ਹਾਂ ਸਾਰੀਆਂ ਗੱਲਾਂ ਨੂੰ ਮੁੱਖ ਰੱਖ ਕੇ, ਬੰਦਾ ਸਿੰਘ ਬਹਾਦਰ ਨੇ ਚੜ੍ਹਦੀ ਵੱਲ ਨੂੰ ਬੜਾ ਲੰਮਾ ਵਲ਼ ਪਾ ਕੇ ਅਗਲੀ ਮੁਹਿੰਮ ਲਈ ਕੂਚ ਕਰ ਦਿੱਤਾ।

## ਘੁੜਾਮ, ਠਸਕਾ, ਸ਼ਾਹਬਾਦ, ਮੁਸਤਫ਼ਾਬਾਦ ਤੇ ਕਪੂਰੀ ਦੀਆਂ ਜਿੱਤਾਂ

ਬੰਦਾ ਸਿੰਘ ਬਹਾਦਰ ਸਮਾਣੇ ਨੂੰ ਫ਼ਤਹਿ ਕਰਨ ਤੋਂ ਬਾਅਦ ਸਢੌਰੇ ਉੱਤੇ ਜ਼ੋਰਦਾਰ ਹਮਲਾ ਕਰਨਾ ਚਾਹੁੰਦਾ ਸੀ। ਰਸਤੇ ਵਿੱਚ ਪਹਿਲੀ ਥਾਂ ਘੁੜਾਮ ਸੀ, ਜਿੱਥੇ ਦੇ ਅਹੰਕਾਰੀ ਪਠਾਣਾਂ ਨੇ ਬੰਦਾ ਬਹਾਦਰ ਦਾ ਰਾਹ ਰੋਕਣ ਦੀ ਕੋਸ਼ਿਸ਼ ਕੀਤੀ। ਪਰ ਸਮਾਣੇ ਦੇ ਜੇਤੂਆਂ ਸਾਹਮਣੇ ਉਹ ਠਹਿਰ ਨਾ ਸਕੇ ਅਤੇ ਮੈਦਾਨ ਛੱਡ ਕੇ ਭੱਜ ਗਏ। ਬੰਦਾ ਬਹਾਦਰ ਦੇ ਤੂਫ਼ਾਨੀ ਹਮਲੇ ਮੂਹਰੇ ਘੁੜਾਮ ਦੀ ਸੈਨਿਕ ਚੌਂਕੀ ਵੀ ਨਿਮਾਣੀ ਤੇ ਨਿਤਾਣੀ ਹੋ ਕੇ ਰਹਿ ਗਈ। ਘੁੜਾਮ ਦਾ ਕਸਬਾ ਲੁੱਟ-ਪੁੱਟ ਕੇ ਬਰਬਾਦ ਕਰ ਦਿੱਤਾ ਗਿਆ ਅਤੇ ਇਸ ਨੂੰ ਸਮਾਣੇ ਦੇ ਫ਼ੌਜਦਾਰ ਭਾਈ ਫ਼ਤਹਿ ਸਿੰਘ ਅਧੀਨ ਇਲਾਕਿਆਂ ਵਿੱਚ ਸ਼ਾਮਲ ਕਰ ਦਿੱਤਾ ਗਿਆ।

ਘੁੜਾਮ ਫ਼ਤਹਿ ਕਰਨ ਉਪਰੰਤ ਸਿੰਘਾਂ ਨੇ ਬਿਨਾਂ ਕਿਸੇ ਮੁਕਾਬਲੇ ਦੇ ਠਸਕਾ 'ਤੇ ਕਬਜ਼ਾ ਕਰ ਲਿਆ। ਠਸਕਾ ਇੱਕ ਸਾਧਾਰਨ ਜਿਹਾ ਪਿੰਡ ਸੀ। ਇਸ ਤੋਂ ਬਾਅਦ ਖ਼ਾਲਸਾ ਦਲ ਨੇ ਸ਼ਾਹਬਾਦ ਉੱਤੇ ਧਾਵਾ ਬੋਲ ਦਿੱਤਾ (ਸ਼ਾਹਬਾਦ, ਅੰਬਾਲਾ ਜ਼ਿਲ੍ਹੇ ਵਿੱਚ ਸਥਿਤ ਇੱਕ ਕਸਬਾ ਹੈ)। ਸ਼ਾਹਬਾਦ ਦੀ ਮੁਗ਼ਲ ਚੌਂਕੀ ਨੂੰ ਭਾਂਜ ਦੇ ਕੇ ਖ਼ਾਲਸੇ ਨੇ ਆਪਣੀ ਸੈਨਿਕ ਚੌਂਕੀ ਸਥਾਪਤ ਕਰ ਦਿੱਤੀ।

ਇੱਥੋਂ ਬਾਬਾ ਬੰਦਾ ਸਿੰਘ ਬਹਾਦਰ, ਉੱਤਰ-ਚੜ੍ਹਦੇ ਵੱਲ ਨੂੰ ਹੁੰਦਾ ਹੋਇਆ ਮੁਸਤਫ਼ਾਬਾਦ ਜਾ ਧਮਕਿਆ। ਸਥਾਨਕ ਫ਼ੌਜਦਾਰ ਨੇ ਹਮਲੇ ਨੂੰ ਰੋਕਣ ਲਈ ਦੋ ਤੋਪਾਂ ਬੀੜ ਦਿੱਤੀਆਂ। ਤੋਪਾਂ ਨੂੰ ਵੇਖਦਿਆਂ ਹੀ ਖ਼ਾਲਸਾ ਦਲ ਵਿੱਚ ਮੌਜੂਦ ਲੁਟੇਰੇ ਹਰਨ ਹੋ ਗਏ। ਪਰ ਬੰਦਾ ਬਹਾਦਰ ਦੀ ਸੁਚੱਜੀ ਰਹਿਨੁਮਾਈ ਹੇਠ ਸਿੰਘਾਂ ਨੇ ਡੱਟ ਕੇ ਮੁਕਾਬਲਾ ਕੀਤਾ ਅਤੇ ਫ਼ੌਜਦਾਰ ਦੇ ਸਿਪਾਹੀ ਤੋਪਾਂ ਛੱਡ ਕੇ ਭੱਜ ਨਿਕਲੇ। ਇਸ ਤਰ੍ਹਾਂ ਬੰਦਾ ਬਹਾਦਰ ਨੇ ਸਢੌਰਾ ਪਹੁੰਚਣ ਤੋਂ ਪਹਿਲਾਂ ਮੁਗ਼ਲਾਂ ਦੀ ਆਖ਼ਰੀ ਸੈਨਿਕ ਚੌਂਕੀ ਉੱਤੇ ਵੀ ਕਬਜ਼ਾ ਕਰ ਲਿਆ ਸੀ। ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' (1960) ਦੇ ਪੰਨਾ 976 ਉੱਤੇ ਇਸ ਤੱਥ ਦਾ ਜ਼ਿਕਰ ਇਉਂ ਮਿਲਦਾ ਹੈ: "ਮੁਸਤਫ਼ਾਬਾਦ, ਇੱਕ ਸ਼ਹਿਰ, ਜੋ ਜ਼ਿਲ੍ਹਾ ਅੰਬਾਲਾ, ਤਹਿਸੀਲ ਜਗਾਧਰੀ,

ਥਾਣਾ ਛਪਾਰ ਵਿੱਚ ਰੇਲਵੇ ਸਟੇਸ਼ਨ ਮੁਸਤਫ਼ਾਬਾਦ ਤੋਂ ਦੋ ਮੀਲ ਪੂਰਵ ਹੈ, ਸਢੌਰਾ ਫ਼ਤਹਿ ਕਰਨ ਤੋਂ ਪਹਿਲਾਂ ਬੰਦਾ ਸਿੰਘ ਬਹਾਦੁਰ ਨੇ ਖ਼ਾਲਸਾ ਦਲ ਨਾਲ ਮੁਸਤਫ਼ਾਬਾਦ ਨੂੰ ਸਰ ਕੀਤਾ ਸੀ।"

ਜਦੋਂ ਘੁੜਾਮ ਤੋਂ ਬੰਦਾ ਬਹਾਦਰ ਦੀਆਂ ਸੈਨਾਵਾਂ ਜਿੱਤ ਦੇ ਝੰਡੇ ਲਹਿਰਾਉਂਦੀਆਂ ਸਢੌਰੇ ਵੱਲ ਵਧ ਰਹੀਆਂ ਸਨ ਤਾਂ ਕਪੂਰੀ ਦੇ ਆਲ਼ੇ-ਦੁਆਲ਼ੇ ਦੇ ਪਿੰਡਾਂ ਦੇ ਲੋਕਾਂ ਨੇ ਬੰਦਾ ਬਹਾਦਰ ਕੋਲ ਪਹੁੰਚ ਕਰਕੇ ਫ਼ਰਿਆਦ ਕੀਤੀ ਕਿ ਕਪੂਰੀ ਦਾ ਹਾਕਮ ਕਦਮ-ਉੱਦੀਨ ਇੱਕ ਬਹੁਤ ਜ਼ਾਲਮ ਤੇ ਦੁਰਾਚਾਰੀ ਇਨਸਾਨ ਹੈ। ਉਹ ਹਿੰਦੂਆਂ ਨਾਲ ਬੁਰੀ ਤਰ੍ਹਾਂ ਪੇਸ਼ ਆਉਂਦਾ ਸੀ ਅਤੇ ਖ਼ੂਬਸੂਰਤ ਹਿੰਦੂ ਇਸਤਰੀਆਂ ਦੀ ਪਤ ਲੁੱਟਣ ਲਈ 'ਬੁਰੇ ਦੀ ਹੱਦ ਤੱਕ' ਬਦਨਾਮ ਸੀ। ਤਿੰਨ ਸਦੀਆਂ ਲੰਘ ਜਾਣ ਉਪਰੰਤ ਹਾਲੇ ਤੱਕ ਵੀ ਉਸ ਦੇ ਲੁੱਚਪੁਣੇ ਦੀਆਂ ਕਹਾਣੀਆਂ ਇਸ ਇਲਾਕੇ ਦੇ ਲੋਕਾਂ ਦੀ ਜ਼ੁਬਾਨ 'ਤੇ ਹਨ। ਸੋ, ਚਲਦਿਆਂ-ਚਲਦਿਆਂ, ਬੰਦਾ ਬਹਾਦਰ ਨੇ ਕਪੂਰੀ ਦੇ ਇਸ ਦੈਂਤ ਨੂੰ ਵੀ ਸੋਧਣ ਦਾ ਮਨ ਬਣਾ ਲਿਆ।

ਸਢੌਰਿਓਂ ਚਾਰ ਮੀਲ ਦੀ ਵਿੱਥ 'ਤੇ ਬਰਾੜੇ ਦੀ ਸੜਕ ਉੱਤੇ ਪਿੰਡ ਦਲੌੜ ਸਥਿਤ ਹੈ। ਬੰਦਾ ਬਹਾਦਰ ਨੇ ਰਾਤ ਦਲੌੜ ਵਿਖੇ ਕੱਟੀ ਅਤੇ ਦਿਨ ਚੜ੍ਹਦੇ ਹੀ ਸਿੰਘਾਂ ਨੇ ਕਪੂਰੀ ਉੱਤੇ ਧਾਵਾ ਬੋਲ ਦਿੱਤਾ। ਕਦਮ-ਉੱਦੀਨ ਦੀ ਹਵੇਲੀ ਨੂੰ ਅੱਗ ਲਾ ਦਿੱਤੀ। ਚੋਖਾ ਧਨ-ਦੌਲਤ ਤੇ ਸੋਨਾ-ਚਾਂਦੀ ਸਿੰਘਾਂ ਦੇ ਹੱਥ ਲੱਗਾ (ਕਦਮ-ਉੱਦੀਨ ਦਾ ਬਾਪ, ਔਰੰਗਜ਼ੇਬ ਵੇਲੇ ਗੁਜਰਾਤ ਦਾ ਹਾਕਮ ਰਹਿ ਚੁੱਕਾ ਸੀ, ਜਿਸ ਨੇ ਬੇਅੰਤ ਦੌਲਤ ਇਕੱਠੀ ਕੀਤੀ ਹੋਈ ਸੀ)। ਖ਼ੁਦ ਕਦਮ-ਉੱਦੀਨ ਨਾਲ ਕੀ ਬੀਤੀ, ਇਸ ਬਾਰੇ ਦ੍ਰਿੜ੍ਹਤਾ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਪਰ ਈ. ਸੀ. ਅਰੋੜਾ ਲਿਖਦਾ ਹੈ ਕਿ "ਕਦਮ-ਉੱਦੀਨ ਨੂੰ ਹਰਾ ਕੇ ਮੌਤ ਦੇ ਘਾਟ ਉਤਾਰ ਦਿੱਤਾ ਗਿਆ।" ਡਾ. ਗੰਡਾ ਸਿੰਘ ਦਾ ਮਤ ਹੈ ਕਿ ਉਹ, ਹਵੇਲੀ ਨੂੰ ਲਾਈ ਅੱਗ ਦੇ ਭਾਂਬੜ ਵਿੱਚ ਆਪਣੇ ਮਾਲ-ਮਤਾਹ ਦੇ ਨਾਲ ਹੀ ਸੜ-ਬਲ਼ ਕੇ ਸੁਆਹ ਹੋ ਗਿਆ ਹੋਵੇਗਾ।

### ਸਢੌਰਾ ਅਤੇ ਛੱਤ-ਬਨੂੜ ਦੀਆਂ ਜਿੱਤਾਂ

ਸਢੌਰਾ, ਮੁਗ਼ਲਾਂ ਦੇ ਜਬਰ ਤੇ ਜ਼ੁਲਮ ਦਾ ਇੱਕ ਹੋਰ ਕੇਂਦਰ ਸੀ। ਸਢੌਰੇ ਦਾ ਹਾਕਮ ਉਸਮਾਨ ਖ਼ਾਂ ਹਿੰਦੂਆਂ ਉੱਤੇ ਬੜਾ ਅੱਤਿਆਚਾਰ ਕਰਦਾ ਸੀ। ਇੱਥੋਂ ਦੇ ਹਿੰਦੂਆਂ ਨੇ ਬੰਦਾ ਬਹਾਦਰ ਪਾਸ ਫ਼ਰਿਆਦ ਕੀਤੀ ਕਿ ਉਨ੍ਹਾਂ ਨੂੰ ਆਪਣੇ ਮੁਰਦੇ ਸਾੜਨ ਅਤੇ ਹੋਰ ਧਾਰਮਿਕ ਰਹੁ-ਰੀਤਾਂ ਕਰਨ ਦੀ ਆਗਿਆ ਨਹੀਂ। ਸਢੌਰੇ ਦੇ

ਹਾਕਮ ਨਾਲ ਸਿੱਖਾਂ ਨੂੰ ਇਹ ਰੰਜਿਸ਼ ਵੀ ਸੀ ਕਿ ਉਸ ਨੇ ਸੱਯਦ ਬਦਰੁੱਦੀਨ ਸ਼ਾਹ, ਜੋ ਪੀਰ ਬੁੱਧੂ ਸ਼ਾਹ ਦੇ ਨਾਂ ਨਾਲ ਪ੍ਰਸਿੱਧ ਸੀ, ਨੂੰ ਸਿਰਫ਼ ਇਸ ਲਈ ਕਤਲ ਕਰਵਾ ਦਿੱਤਾ ਸੀ ਕਿ ਉਸ ਨੇ ਭੰਗਾਣੀ ਦੇ ਯੁੱਧ ਵਿੱਚ ਗੁਰੂ ਗੋਬਿੰਦ ਸਿੰਘ ਦੀ ਸਹਾਇਤਾ ਕੀਤੀ ਸੀ। ਇਤਫ਼ਾਕਵੱਸ, ਸੰਨ 1414 ਵਿੱਚ ਜਦੋਂ ਸੱਯਦ ਖ਼ਿਜ਼ਰ ਖ਼ਾਨ ਦਿੱਲੀ ਦੇ ਤਖ਼ਤ ਉੱਤੇ ਬੈਠਾ ਸੀ ਤਾਂ ਉਸ ਨੇ ਸ਼ੇਖ ਨਿਜ਼ਾਮੁੱਦੀਨ ਨੂੰ ਸਢੌਰੇ ਦਾ ਸਥਾਨ ਜਾਗੀਰ ਵਿੱਚ ਦੇ ਦਿੱਤਾ ਸੀ। ਪੀਰ ਬੁੱਧੂ ਸ਼ਾਹ, ਸੱਯਦ ਨਿਜ਼ਾਮੁੱਦੀਨ ਦੀ ਨੌਵੀਂ ਪੀੜ੍ਹੀ ਵਿੱਚੋਂ ਸੀ।

ਜਦੋਂ ਖ਼ਾਲਸਾ ਦਲ ਨੇ ਸਢੌਰੇ ਵੱਲ ਕੂਚ ਕੀਤਾ ਤਾਂ ਦੁਖੀ ਕਿਸਾਨ ਸ਼੍ਰੇਣੀ, ਜੋ ਵਿਦਰੋਹ ਕਰਨ ਲਈ ਮੌਕੇ ਦੀ ਉਡੀਕ ਵਿੱਚ ਸੀ, ਨੇ ਸਿੰਘਾਂ ਨਾਲ ਮਿਲ ਕੇ ਉਨ੍ਹਾਂ ਦੀ ਗਿਣਤੀ ਵਿੱਚ ਚੋਖਾ ਵਾਧਾ ਕੀਤਾ ਅਤੇ ਜਦੋਂ ਸ਼ਹਿਰ 'ਤੇ ਜ਼ੋਰਦਾਰ ਹਮਲਾ ਕੀਤਾ ਗਿਆ ਤਾਂ ਕਿਸਾਨ ਸ਼੍ਰੇਣੀ ਦੇ ਬੰਦਿਆਂ ਨੇ ਵਧ-ਚੜ੍ਹ ਕੇ ਹਿੱਸਾ ਲਿਆ। ਇਸ ਗੱਲ ਦੇ ਸਬੂਤ ਮਿਲਦੇ ਹਨ ਕਿ ਪੀਰ ਬੁੱਧੂ ਸ਼ਾਹ ਦਾ ਉਤਰ-ਧਿਕਾਰੀ ਸੰਤ ਵੀ ਆਪਣੇ ਸ਼ਰਧਾਲੂਆਂ ਸਮੇਤ ਬੰਦਾ ਬਹਾਦਰ ਦੇ ਦਲ ਨਾਲ ਜਾ ਰਲ਼ਿਆ ਸੀ।

ਸ਼ਹਿਰ ਵਿੱਚ ਦਾਖ਼ਲ ਹੁੰਦਿਆਂ ਹੀ ਹਮਲਾਵਰਾਂ ਨੇ ਸਭ ਤੋਂ ਪਹਿਲਾਂ ਕੁਤਬੁਲ-ਅਕਤਾਬ ਦੇ ਮਜ਼ਾਰ ਨੂੰ ਅੱਗ ਲਾ ਦਿੱਤੀ ਅਤੇ ਗਲੀਆਂ ਤੇ ਬਾਜ਼ਾਰਾਂ ਵਿੱਚ ਖ਼ੂਨੀ ਜੰਗ ਸ਼ੁਰੂ ਹੋ ਗਈ। ਆਲ਼ੇ-ਦੁਆਲ਼ੇ ਦੇ ਪਿੰਡਾਂ ਦੀ ਦੁਖੀ ਕਿਸਾਨ ਸ਼੍ਰੇਣੀ, ਆਪਣੇ ਦੋਖੀਆਂ ਪਾਸੋਂ ਗਿਣ-ਗਿਣ ਕੇ ਬਦਲੇ ਲੈ ਰਹੀ ਸੀ। ਗ਼ੌਰਤਲਬ ਹੈ ਕਿ ਬਦਲੇ ਦੀ ਅੱਗ ਨਾਲ ਭੜਕੇ ਹੋਏ ਇਸ ਦੁਖੀ ਮਲੁੱਖਈਆ 'ਤੇ ਬੰਦਾ ਬਹਾਦਰ ਦਾ ਵੀ ਕੋਈ ਕਾਬੂ ਨਹੀਂ ਸੀ। ਇਨ੍ਹਾਂ ਲੋਕਾਂ ਨੇ ਹੀ ਖ਼ਾਲਸੇ ਦੀ ਪ੍ਰਵਾਨਗੀ ਤੋਂ ਬਿਨਾਂ ਮਜ਼ਾਰ ਨੂੰ ਅੱਗ ਲਾ ਦਿੱਤੀ ਸੀ। ਸਢੌਰੇ ਦੇ ਸਭ ਅਮੀਰ-ਵਜ਼ੀਰ, ਚੌਧਰੀ ਅਤੇ ਨਵਾਬ, ਡਰ ਦੇ ਮਾਰੇ ਪੀਰ ਬੁੱਧੂ ਸ਼ਾਹ ਦੀ ਹਵੇਲੀ ਵਿੱਚ ਜਾ ਲੁਕੇ, ਸ਼ਾਇਦ ਇਸ ਖ਼ਿਆਲ ਨਾਲ ਕਿ ਸਿੰਘ ਉਨ੍ਹਾਂ ਦੀ ਜਾਨ ਬਖ਼ਸ਼ ਦੇਣਗੇ। ਉਸਮਾਨ ਖ਼ਾਨ ਨੇ ਭੱਜਣ ਦੀ ਕੋਸ਼ਿਸ਼ ਕੀਤੀ, ਪਰ ਸਿੰਘਾਂ ਨੇ ਉਸ ਨੂੰ ਅਤੇ ਦੂਸਰੇ ਪੰਥ ਦੋਖੀਆਂ ਨੂੰ ਦੇਖਦਿਆਂ ਹੀ ਦੇਖਦਿਆਂ ਮੌਤ ਦੇ ਘਾਟ ਉਤਾਰ ਦਿੱਤਾ। ਉਦੋਂ ਤੋਂ ਹੀ ਪੀਰ ਬੁੱਧੂ ਸ਼ਾਹ ਦੀ ਹਵੇਲੀ ਦਾ ਨਾਂ 'ਕਤਲਗੜ੍ਹੀ' ਪੈ ਗਿਆ। ਮਹਿਲ-ਮਾੜੀਆਂ ਢਹਿ-ਢੇਰੀ ਕਰ ਦਿੱਤੀਆਂ। ਖ਼ਾਨਦਾਨੀ ਅਮੀਰਾਂ-ਵਜ਼ੀਰਾਂ ਤੇ ਧਨਾਢਾਂ ਦੀਆਂ ਹਵੇਲੀਆਂ ਵਿੱਚੋਂ ਅਥਾਹ ਧਨ, ਕੀਮਤੀ ਘੋੜੇ ਅਤੇ ਜੰਗੀ ਸਾਮਾਨ ਸਿੰਘਾਂ ਦੇ ਹੱਥ ਲੱਗਾ।

15 ਨਵੰਬਰ, 1709 ਨੂੰ ਬਾਬਾ ਬੰਦਾ ਸਿੰਘ ਬਹਾਦਰ ਨੇ ਸਢੌਰੇ ਦੇ ਕਿਲ੍ਹੇ

ਵਿੱਚ ਦਰਬਾਰ ਲਗਾਇਆ ਅਤੇ ਇਲਾਕੇ ਦੇ ਪ੍ਰਬੰਧ ਲਈ ਖ਼ਾਲਸਾ ਪੰਚਾਇਤ ਦੀ ਸਥਾਪਨਾ ਕੀਤੀ। ਖ਼ਾਫੀ ਖ਼ਾਂ, 'ਮੁਤਖਾਬੁਲ-ਲੁਬਾਬ' ਵਿੱਚ ਲਿਖਦਾ ਹੈ ਕਿ ਬੰਦਾ ਸਿੰਘ ਨੇ ਆਪਣੇ ਥਾਣੇਦਾਰ ਅਤੇ ਤਹਿਸੀਲਦਾਰ-ਏ-ਮਾਲ ਨਿਯੁਕਤ ਕਰ ਦਿੱਤੇ।

ਸਢੌਰੇ ਨੂੰ ਸਰ ਕਰਨ ਉਪਰੰਤ ਸਿੰਘਾਂ ਨੇ ਲਾਗੇ ਹੀ ਮੁਖ਼ਲਿਸਗੜ੍ਹ ਦੇ ਕਿਲ੍ਹੇ ਵੱਲ ਰੁਖ਼ ਕਰ ਲਿਆ। ਕਿਲ੍ਹਾ ਮੁਖ਼ਲਿਸਗੜ੍ਹ ਸਢੌਰੇ ਤੋਂ ਥੋੜ੍ਹੀ ਦੂਰੀ 'ਤੇ ਪਹਾੜੀਆਂ ਦੇ ਵਿਚਕਾਰ ਸਥਿਤ ਹੈ। 16 ਨਵੰਬਰ, 1709 ਨੂੰ ਖ਼ਾਲਸਾ ਦਲ ਨੇ ਕਿਲ੍ਹੇ ਵਾਲੀ ਥਾਂ 'ਤੇ ਕਬਜ਼ਾ ਕਰ ਲਿਆ।

ਹੁਣ ਬੰਦਾ ਸਿੰਘ ਬਹਾਦਰ ਦਾ ਅਗਲਾ ਨਿਸ਼ਾਨਾ ਸਰਹਿੰਦ ਸੀ, ਪਰ ਸਿੱਧਾ ਸਰਹਿੰਦ ਵੱਲ ਵਧਣ ਦੀ ਬਜਾਇ ਉਹ ਪੂਰਬੀ ਪਾਸੇ ਤੋਂ ਇੱਕ ਵਲਾਵੇਂਦਾਰ ਰਸਤੇ ਉੱਤੋਂ ਦੀ ਹੋ ਤੁਰਿਆ, ਤਾਂ ਜੋ ਦੁਆਬੇ ਅਤੇ ਮਾਝੇ ਦੇ ਸਿੰਘ, ਰੋਪੜ ਦੇ ਪਠਾਣਾਂ ਅਤੇ ਮਾਲੇਰਕੋਟਲਾ ਦੇ ਅਫ਼ਗਾਨਾਂ ਦੇ ਵਿਰੋਧ ਨੂੰ ਚੀਰਦੇ ਹੋਏ ਅਗਾਂਹ ਵਧ ਸਕਣ। ਪਠਾਣਾਂ ਤੇ ਅਫ਼ਗਾਨਾਂ ਨੇ ਇਨ੍ਹਾਂ ਸਿੰਘਾਂ ਨੂੰ ਇੱਕ ਸੋਚੀ-ਸਮਝੀ ਸਕੀਮ ਅਧੀਨ ਸਤਲੁਜੋਂ ਪਾਰ ਰੋਕਿਆ ਹੋਇਆ ਸੀ। ਬੰਦਾ ਬਹਾਦਰ ਚਾਹੁੰਦਾ ਸੀ ਕਿ ਦੁਆਬੇ ਅਤੇ ਮਾਝੇ ਦੇ ਸਿੰਘ ਸਰਹਿੰਦ ਉੱਤੇ ਹਮਲਾ ਕਰਨ ਤੋਂ ਪਹਿਲਾਂ ਉਸ ਦੇ ਦਲ ਵਿੱਚ ਸ਼ਾਮਲ ਹੋ ਸਕਣ।

ਛੱਤ ਅਤੇ ਬਨੂੜ ਦੋ ਵੱਖ-ਵੱਖ ਪਿੰਡ ਹਨ, ਪਰ ਇਨ੍ਹਾਂ ਨੂੰ 'ਛੱਤ-ਬਨੂੜ' ਦੇ ਜੁੜਵੇਂ ਨਾਂ ਨਾਲ ਜਾਣਿਆ ਜਾਂਦਾ ਹੈ। ਜਦੋਂ ਬੰਦਾ ਬਹਾਦਰ ਛੱਤ ਪਹੁੰਚਿਆ ਤਾਂ ਇਲਾਕੇ ਦੇ ਹਿੰਦੂਆਂ ਨੇ ਬੰਦਾ ਬਹਾਦਰ ਕੋਲ ਪਹੁੰਚ ਕਰਕੇ ਬੇਨਤੀ ਕੀਤੀ ਕਿ ਸਥਾਨਕ ਮੁਸਲਮਾਨ ਉਨ੍ਹਾਂ ਨੂੰ ਤੰਗ ਕਰਦੇ ਹਨ। ਬੰਦਾ ਬਹਾਦਰ ਨੇ ਤੁਰੰਤ ਕਾਰਵਾਈ ਕਰਕੇ ਛੱਤ ਉੱਤੇ ਕਬਜ਼ਾ ਕਰ ਲਿਆ। ਜਲਦੀ ਹੀ ਸਿੰਘਾਂ ਨੇ ਬਨੂੜ ਜਾ ਮਾਰਿਆ। ਬਨੂੜ, ਸੂਬਾ ਸਰਹਿੰਦ ਦੀ ਇੱਕ ਮਹੱਤਵਪੂਰਨ ਸੈਨਿਕ ਚੌਕੀ ਸੀ, ਪਰ ਸੈਨਿਕਾਂ ਨੇ ਕੋਈ ਟਾਕਰਾ ਨਾ ਕੀਤਾ ਅਤੇ ਬਿਨਾਂ ਕਿਸੇ ਵਿਰੋਧ ਦੇ ਹੱਥ ਜੋੜ ਦਿੱਤੇ। ਲਗਭਗ ਇਸੇ ਸਮੇਂ ਦੁਆਬੇ ਤੇ ਮਾਝੇ ਦੇ ਸਿੰਘ, ਬੰਦਾ ਬਹਾਦਰ ਦੇ ਦਲ ਨਾਲ ਰਲ਼ਣ ਦੀ ਕੋਸ਼ਿਸ਼ ਵਿੱਚ ਰੋਪੜ ਵਿਖੇ ਸ਼ਾਹੀ ਸੈਨਾ ਨਾਲ ਜੂਝ ਰਹੇ ਸਨ।

### ਰੋਪੜ ਦੀ ਲੜਾਈ ਅਤੇ ਖ਼ਾਲਸੇ ਦੀ ਜਿੱਤ

ਹੁਣ ਬੰਦਾ ਸਿੰਘ ਬਹਾਦਰ ਸਰਹਿੰਦ ਉੱਤੇ ਇੱਕ ਫ਼ੈਸਲਾਕੁੰਨ ਹਮਲਾ ਕਰਨ ਦੀਆਂ ਤਿਆਰੀਆਂ ਵਿੱਚ ਜੁਟ ਗਿਆ ਅਤੇ ਮਾਝਾ ਤੇ ਦੁਆਬਾ ਦੇ ਖੇਤਰਾਂ ਤੋਂ ਆ ਰਹੇ ਸਿੰਘਾਂ ਦੀ ਉਡੀਕ ਕਰਨ ਲੱਗਾ। ਸਰਹਿੰਦ ਦੇ ਬਦਨਾਮ ਸੂਬੇਦਾਰ ਵਜ਼ੀਰ

ਖ਼ਾਂ ਨੇ ਮਾਲੇਰਕੋਟਲਾ ਦੇ ਨਵਾਬ ਸ਼ੇਰ ਮੁਹੰਮਦ ਖ਼ਾਂ ਨੂੰ ਹੁਕਮ ਦਿੱਤਾ ਕਿ ਉਹ ਮਾਝਾ ਤੇ ਦੁਆਬਾ ਦੇ ਖੇਤਰਾਂ ਤੋਂ ਆ ਰਹੇ ਸਿੱਖ ਸੈਨਿਕਾਂ ਨੂੰ ਬੰਦਾ ਬਹਾਦਰ ਦੀ ਸੈਨਾ ਨਾਲ ਮਿਲਣ ਤੋਂ ਪਹਿਲਾਂ ਹੀ ਟਿਕਾਣੇ ਲਾ ਦੇਵੇ।

ਸ਼ੇਰ ਮੁਹੰਮਦ ਖ਼ਾਂ ਨੇ ਆਪਣੇ ਭਰਾ ਖ਼ਿਜ਼ਰ ਖ਼ਾਨ ਅਤੇ ਭਤੀਜੇ ਨਸ਼ਤਰ ਖ਼ਾਨ ਅਤੇ ਵਲੀ ਮੁਹੰਮਦ ਖ਼ਾਨ ਨੂੰ ਨਾਲ ਲਿਆ ਅਤੇ ਸਿੰਘਾਂ ਦੇ ਵਿਰੁੱਧ ਕੂਚ ਕਰ ਦਿੱਤਾ। ਉਸ ਨੇ ਮਾਝਾ ਤੇ ਦੁਆਬਾ ਤੋਂ ਆ ਰਹੇ ਸਿੰਘਾਂ ਨੂੰ ਰੋਕਣ ਲਈ ਉੱਤਰ ਵੱਲ ਚੜ੍ਹਾਈ ਕਰ ਦਿੱਤੀ। ਰੋਪੜ ਦੇ ਸਥਾਨ 'ਤੇ ਗਹਿਗੱਚ ਲੜਾਈ ਹੋਈ। ਭਾਵੇਂ ਸਿੱਖਾਂ ਦੀ ਸੰਖਿਆ ਮੁਸਲਮਾਨ ਸੈਨਿਕਾਂ ਨਾਲੋਂ ਬਹੁਤ ਘੱਟ ਸੀ, ਫਿਰ ਵੀ ਉਨ੍ਹਾਂ ਨੂੰ ਸ਼ਾਨਦਾਰ ਵਿਜੈ ਪ੍ਰਾਪਤ ਹੋਈ। ਖ਼ਿਜ਼ਰ ਖ਼ਾਨ, ਨਸ਼ਤਰ ਖ਼ਾਨ ਅਤੇ ਵਲੀ ਮੁਹੰਮਦ ਖ਼ਾਨ ਲੜਾਈ ਵਿੱਚ ਮਾਰੇ ਗਏ। ਨਵਾਬ ਸ਼ੇਰ ਮੁਹੰਮਦ ਖ਼ਾਂ ਖ਼ੁਦ ਵੀ ਸਖ਼ਤ ਫੱਟੜ ਹੋ ਗਿਆ ਅਤੇ ਬੜੀ ਮੁਸ਼ਕਲ ਨਾਲ ਭਰਾ ਅਤੇ ਭਤੀਜਿਆਂ ਦੀਆਂ ਲੋਥਾਂ ਹਾਸਲ ਕਰ ਸਕਿਆ। ਦੁਸ਼ਮਣਾਂ ਦੀ ਯੁੱਧ ਸਮੱਗਰੀ ਸਿੰਘਾਂ ਦੇ ਹੱਥ ਲੱਗੀ। ਜਦੋਂ ਬੰਦਾ ਬਹਾਦਰ ਨੂੰ ਇਸ ਜਿੱਤ ਦੀ ਖ਼ਬਰ ਮਿਲੀ ਤਾਂ ਉਹ ਬਹੁਤ ਖ਼ੁਸ਼ ਹੋਇਆ ਅਤੇ ਜੇਤੂ ਸੈਨਾ ਦੇ ਸੁਆਗਤ ਲਈ ਬਨੂੜ ਤੋਂ ਕਈ ਮੀਲ ਤੱਕ ਅੱਗੇ ਗਿਆ। ਰੋਪੜ ਦੀ ਜੰਗ ਦੇ ਜੇਤੂ ਸਿੰਘਾਂ ਨਾਲ ਬੰਦਾ ਬਹਾਦਰ ਦੀ ਇਹ ਯਾਦਗਾਰੀ ਮਿਲਣੀ ਬਨੂੜ ਅਤੇ ਖਰੜ ਵਿਚਕਾਰ ਹੋਈ। ਇਸ ਨਾਲ ਸਿੰਘਾਂ ਦੇ ਹੌਸਲੇ ਬੁਲੰਦ ਹੋ ਗਏ ਅਤੇ ਉਹ ਸਰਹਿੰਦ 'ਤੇ ਹੱਲਾ ਬੋਲਣ ਲਈ ਕਚੀਚੀਆਂ ਲੈਣ ਲੱਗੇ।

# ਬੰਦਾ ਬਹਾਦਰ ਦੀ ਸਰਹਿੰਦ 'ਤੇ ਚੜ੍ਹਾਈ

"ਕਿਸ ਸ਼ੇਰ ਕੀ ਆਮਦ ਹੈ ਕਿ ਰਣ ਕਾਂਪ ਰਹਾ ਹੈ।
ਰਣ ਏਕ ਤਰਫ਼ ਸਾਰਾ ਗਗਨ ਕਾਂਪ ਰਹਾ ਹੈ।"

ਸਰਹਿੰਦ ਨਾਲ ਸਿੱਖਾਂ ਨੂੰ ਬੜੀ ਘਿ੍ਣਾ ਸੀ, ਕਿਉਂਕਿ ਸਰਹਿੰਦ ਦਾ ਸੂਬੇਦਾਰ ਸਿੱਖਾਂ ਦਾ ਕੱਟੜ ਦੁਸ਼ਮਣ ਸੀ। ਛੋਟੇ ਸਾਹਿਬਜ਼ਾਦਿਆਂ ਨੂੰ ਸਰਹਿੰਦ ਵਿਖੇ ਸ਼ਹੀਦ ਕਰਨ ਤੋਂ ਇਲਾਵਾ ਚਮਕੌਰ ਦੀ ਜੰਗ ਵਿੱਚ ਵੀ ਉਸ (ਸੂਬਾ ਸਰਹਿੰਦ) ਨੇ ਅਹਿਮ ਭੂਮਿਕਾ ਨਿਭਾਈ ਸੀ, ਜਿੱਥੇ ਵੱਡੇ ਸਾਹਿਬਜ਼ਾਦੇ ਸ਼ਹੀਦੀਆਂ ਪਾ ਗਏ ਸਨ। ਸੂਬੇਦਾਰ ਵਜ਼ੀਰ ਖ਼ਾ, ਗੁਰੂ ਸਾਹਿਬ ਨੂੰ ਆਨੰਦਪੁਰ ਸਾਹਿਬ ਵਿਖੇ ਵੀ ਤੰਗ-ਪ੍ਰੇਸ਼ਾਨ ਕਰਦਾ ਰਿਹਾ ਸੀ। ਵਜ਼ੀਰ ਖ਼ਾਂ ਨੇ ਹੀ ਗੁਰੂ ਗੋਬਿੰਦ ਸਿੰਘ ਦਾ ਮੁਕਤਸਰ ਤੱਕ ਪਿੱਛਾ ਕੀਤਾ ਸੀ, ਜਿੱਥੇ ਚਾਲੀ ਮੁਕਤੇ ਸ਼ਹੀਦ ਹੋਏ ਸਨ। ਉਹ ਵਜ਼ੀਰ ਖ਼ਾਂ ਹੀ ਸੀ, ਜਿਸ ਦੇ ਭੇਜੇ ਪਠਾਣਾਂ ਨੇ ਨਾਂਦੇੜ ਦੇ ਸਥਾਨ 'ਤੇ ਗੁਰੂ ਸਾਹਿਬ ਉੱਤੇ ਕਾਤਲਾਨਾ ਹਮਲਾ ਕੀਤਾ ਸੀ, ਜਿਸ ਦੇ ਫ਼ਲਸਰੂਪ, ਪਿੱਛੋਂ ਗੁਰੂ ਸਾਹਿਬ ਦਾ ਦੇਹਾਂਤ ਹੋ ਗਿਆ ਸੀ। ਇਸ ਤਰ੍ਹਾਂ ਸੁਭਾਵਿਕ ਹੀ ਹੈ ਕਿ ਸਰਹਿੰਦ ਦੇ ਘਿ੍ਣਤ ਹਾਕਮ ਤੋਂ ਬਦਲਾ ਲੈਣ ਲਈ ਬੰਦਾ ਬਹਾਦਰ ਦੇ ਦਲ ਦੇ ਸਿੰਘ ਕਰੋਧ ਨਾਲ ਸੜ ਰਹੇ ਸਨ ਅਤੇ ਆਉਣ ਵਾਲੇ ਧਰਮ-ਯੁੱਧ ਵਿੱਚ ਭਾਗ ਲੈਣਾ ਉਨ੍ਹਾਂ ਲਈ ਇੱਕ ਪਵਿੱਤਰ ਕਾਰਜ ਸੀ।

ਬੰਦਾ ਬਹਾਦਰ ਵੱਲੋਂ ਮੁਗ਼ਲਾਂ ਵਿਰੁੱਧ ਵਿੱਢੀ ਜ਼ੋਰਦਾਰ ਮੁਹਿੰਮ ਵਿੱਚ ਮੁੱਖ ਤੌਰ 'ਤੇ ਤਿੰਨ ਕਿਸਮ ਦੇ ਲੋਕ ਸ਼ਾਮਲ ਸਨ। ਪਹਿਲੇ, ਉਹ ਲੋਕ ਸਨ ਜਿਹੜੇ ਸ਼ਰਧਾ ਅਤੇ ਸਵੈ-ਕੁਰਬਾਨੀ ਦੀ ਭਾਵਨਾ ਅਧੀਨ ਆਖ਼ਰੀ ਦਮ ਤੱਕ ਮੁਗ਼ਲਾਂ ਵਿਰੁੱਧ ਸੰਘਰਸ਼ ਜਾਰੀ ਰੱਖਣਾ ਚਾਹੁੰਦੇ ਸਨ। ਦੂਸਰੀ ਕਿਸਮ ਦੇ ਉਹ ਲੋਕ ਸਨ ਜਿਨ੍ਹਾਂ ਨੂੰ ਫੂਲਕਿਆਂ ਆਦਿ ਉਨ੍ਹਾਂ ਸਰਦਾਰਾਂ ਨੇ ਤਨਖਾਹਾਂ ਉੱਤੇ ਭਰਤੀ ਕਰਕੇ ਭੇਜਿਆ ਸੀ, ਜੋ ਆਪ ਤਾਂ ਕੁਝ ਕਾਰਨਾਂ ਕਰਕੇ ਬੰਦਾ ਸਿੰਘ ਦੀ ਫ਼ੌਜ ਵਿੱਚ ਸ਼ਾਮਲ ਨਹੀਂ ਸਨ ਹੋ ਸਕੇ, ਪਰ ਉਨ੍ਹਾਂ ਦੀ ਹਮਦਰਦੀ ਸਿੰਘਾਂ ਦੇ ਨਾਲ ਸੀ ਅਤੇ ਹਰ ਤਰ੍ਹਾਂ ਨਾਲ ਸਹਾਇਤਾ ਕਰਨ ਦੇ ਚਾਹਵਾਨ ਸਨ। ਤੀਸਰੀ ਸ਼੍ਰੇਣੀ ਵਿੱਚ ਅਜਿਹੇ ਬੇਲਗ਼ਾਮ ਲੋਕ ਸਨ, ਜਿਹੜੇ ਲੁੱਟ-ਮਾਰ ਅਤੇ ਨਿੱਜੀ ਬਦਲੇ ਦੀ ਆਸ ਨਾਲ ਖਿੱਚੇ ਆਏ ਸਨ। ਬਹੁਤ ਕਰਕੇ ਇਹੀ ਲੋਕ ਸਨ, ਜਿਹੜੇ ਅੰਨ੍ਹੇਵਾਹ ਕਤਲਾਂ ਅਤੇ ਲੁੱਟ ਲਈ ਜ਼ਿੰਮੇਵਾਰ ਸਨ।

## ਸਰਹਿੰਦ ਉੱਤੇ ਹਮਲੇ ਦੀ ਤਿਆਰੀ

ਮਾਝੇ ਤੇ ਦੁਆਬੇ ਦੇ ਜੇਤੂ ਸਿੰਘਾਂ ਦੀ ਆਮਦ ਨੇ ਖ਼ਾਲਸਾ ਦਲ ਵਿੱਚ ਨਵੀਂ ਰੂਹ ਫੂਕ ਦਿੱਤੀ– ਸੂਬਾ ਸਰਹਿੰਦ ਨਾਲ ਸਿੱਧੀ ਟੱਕਰ ਲੈਣ ਲਈ ਬਲ ਤੇ ਹੌਸਲਾ ਪ੍ਰਦਾਨ ਕੀਤਾ। ਸੋ, ਸਿੰਘਾਂ ਨੇ ਚੜ੍ਹਦੀ ਕਲਾ ਦੇ ਜਜ਼ਬੇ ਨਾਲ ਚੱਪੜਚਿੜੀ ਦਾ ਮੈਦਾਨ ਆ ਮੱਲਿਆ (ਚੱਪੜਚਿੜੀ, ਖਰੜ ਤੇ ਲਾਂਡਰਾਂ ਵਿਚਕਾਰ ਸਥਿਤ ਇੱਕ ਛੋਟਾ ਜਿਹਾ ਪਿੰਡ ਹੈ)।



ਬੰਦਾ ਬਹਾਦਰ ਦੀ ਕਮਾਨ ਹੇਠ ਸਿੰਘਾਂ ਦੀ ਤਿਆਰੀ ਵੇਖ ਕੇ ਸੂਬੇਦਾਰ ਵਜ਼ੀਰ ਖ਼ਾਂ ਨੂੰ ਕਾਂਬਾ ਛਿੜ ਗਿਆ। ਸੋ, ਜੰਗ ਸ਼ੁਰੂ ਹੋਣ ਤੋਂ ਪਹਿਲਾਂ ਵਜ਼ੀਰ ਖ਼ਾਂ ਨੇ ਆਪਣੇ ਆਖ਼ਰੀ ਪੈਂਤੜੇ ਵਜੋਂ ਬੰਦਾ ਬਹਾਦਰ ਨੂੰ ਡਰਾਉਣ, ਧਮਕਾਉਣ ਅਤੇ ਯਰਕਾਉਣ ਦੇ ਉਦੇਸ਼ ਨਾਲ ਇੱਕ ਸੰਦੇਸ਼ ਭੇਜਿਆ। ਪਰ ਬਾਬਾ ਬੰਦਾ ਸਿੰਘ ਬਹਾਦਰ ਵਰਗਾ ਸੂਰਮਾ ਤੇ ਸਿਦਕੀ ਸੈਨਿਕ ਕਮਾਂਡਰ ਅਜਿਹੀਆਂ ਗਿੱਦੜ-ਭਬਕੀਆਂ ਤੋਂ ਭਲਾ ਕਦੋਂ ਡਰਨ ਵਾਲਾ ਸੀ! ਬੰਦਾ ਬਹਾਦਰ ਨੇ ਆਪਣੇ ਮੋੜਵੇਂ ਤੇ ਮੜ੍ਹਾਕੇਦਾਰ ਜਵਾਬ ਵਿੱਚ ਸੂਬੇਦਾਰ ਵਜ਼ੀਰ ਖ਼ਾਂ ਨੂੰ ਖਰੀਆਂ-ਖਰੀਆਂ ਸੁਣਾਉਂਦਿਆਂ ਕਿਹਾ ਕਿ ਉਹ ਝੂਠੀ ਧੌਂਸ ਅਤੇ ਕਾਇਰਤਾ ਭਰੇ ਸੰਦੇਸ਼ ਭੇਜ ਕੇ ਉਸ ਦਾ ਅਤੇ ਆਪਣਾ ਸਮਾਂ ਬਰਬਾਦ ਨਾ ਕਰੇ, ਬਲਕਿ ਉਸ ਨਾਲ ਟੱਕਰ ਲੈਣ ਲਈ ਤਿਆਰੀ ਵਿੱਚ ਜੁਟ ਜਾਵੇ (ਇਸ ਤੱਥ ਦਾ ਵਿਸਥਾਰਪੂਰਵਕ ਹਾਲ ਸੋਹਣ ਸਿੰਘ ਦੀ ਪੁਸਤਕ- 'ਬੰਦਾ ਦਿ ਬਰੇਵ' ਦੇ ਪੰਨਾ 80 ਉੱਤੇ ਵੇਖਿਆ ਜਾ ਸਕਦਾ ਹੈ)।

ਖ਼ਾਫ਼ੀ ਖ਼ਾਂ ਅਨੁਸਾਰ ਸਰਹਿੰਦ 'ਤੇ ਹਮਲੇ ਵੇਲੇ ਬੰਦਾ ਬਹਾਦਰ ਦੀ ਕਮਾਨ ਹੇਠ ਕੋਈ ਚਾਲੀ ਕੁ ਹਜ਼ਾਰ ਆਦਮੀ ਇਕੱਠੇ ਹੋਏ ਦੱਸੇ ਜਾਂਦੇ ਹਨ, ਪਰ ਇਹ ਅੰਦਾਜ਼ਾ ਅਤਿਕਥਨੀ ਵਾਲਾ ਜਾਪਦਾ ਹੈ।

**ਸੂਬੇਦਾਰ ਵਜ਼ੀਰ ਖ਼ਾਂ ਵੱਲੋਂ ਜੰਗ ਦੀ ਤਿਆਰੀ**

ਬੰਦਾ ਬਹਾਦਰ ਵੱਲੋਂ ਸਰਹਿੰਦ ਉੱਤੇ ਚੜ੍ਹਾਈ ਦੀ ਤਿਆਰੀ ਨੂੰ ਵੇਖ ਕੇ ਸੂਬੇਦਾਰ ਵਜ਼ੀਰ ਖ਼ਾਂ ਨੇ ਸਿੱਖਾਂ ਵਿਰੁੱਧ ਇਸਲਾਮੀ ਜਹਾਦ ਦਾ ਐਲਾਨ ਕਰ ਦਿੱਤਾ ਅਤੇ ਜੰਗ ਦੀ ਤਿਆਰੀ ਲਈ ਸਾਰੇ ਸਾਧਨ ਜੁਟਾ ਦਿੱਤੇ। ਇਸ ਦੇ ਨਾਲ ਹੀ, ਵਜ਼ੀਰ ਖ਼ਾਂ ਅਤੇ ਉਸ ਦੇ ਮੱਕਾਰ ਪੇਸ਼ਕਾਰ ਸੁੱਚਾ ਨੰਦ ਵੱਲੋਂ ਰਚੀ ਇੱਕ ਸਾਂਝੀ ਸਾਜ਼ਿਸ਼ ਅਧੀਨ ਸੁੱਚਾ ਨੰਦ ਦਾ ਇੱਕ ਭਤੀਜਾ, ਇੱਕ ਹਜ਼ਾਰ ਸੈਨਿਕ ਨਾਲ ਲੈ ਕੇ ਬੰਦਾ ਬਹਾਦਰ ਦੇ ਦਲ ਵਿੱਚ ਸ਼ਾਮਲ ਹੋ ਗਿਆ, ਤਾਂਕਿ ਮੌਕਾ ਮਿਲਣ 'ਤੇ ਬੰਦਾ ਬਹਾਦਰ ਨੂੰ ਕਤਲ ਕੀਤਾ ਜਾ ਸਕੇ ਜਾਂ ਫਿਰ ਮੌਕੇ ਅਨੁਸਾਰ ਕੋਈ ਅਜਿਹੀ ਚਾਲ ਚੱਲੀ ਜਾ ਸਕੇ, ਜਿਸ ਨਾਲ ਸਿੰਘ ਮੈਦਾਨ ਛੱਡ ਕੇ ਭੱਜਣ ਲਈ ਮਜਬੂਰ ਹੋ ਜਾਣ ।

ਸੂਬੇਦਾਰ ਵਜ਼ੀਰ ਖ਼ਾਂ ਵੱਲੋਂ ਦਿੱਤੇ ਜਹਾਦ ਦੇ ਨਾਅਰੇ ਨੂੰ ਭਰਵਾਂ ਹੁੰਗਾਰਾ ਮਿਲਿਆ ਅਤੇ ਵੱਡੀ ਗਿਣਤੀ ਵਿੱਚ ਗਾਜ਼ੀ ਇਕੱਠੇ ਹੋ ਗਏ। "ਵਜ਼ੀਰ ਖ਼ਾਂ ਨੇ ਸਿੱਕੇ ਅਤੇ ਬਾਰੂਦ ਦੇ ਕੋਠੇ ਭਰ ਲਏ ਅਤੇ ਸਿੰਘਾਂ ਦਾ ਟਾਕਰਾ ਕਰਨ ਲਈ ਤੋਪਾਂ ਦੀ ਲਾਮ ਡੋਰੀ ਅਤੇ ਹਾਥੀ ਲੈ ਆਂਦੇ।"-ਡਾ. ਗੰਡਾ ਸਿੰਘ। ਉਸ ਪਾਸ ਨਾ ਸਿਰਫ਼ ਉਸ ਦੀਆਂ ਆਪਣੀਆਂ ਹੀ ਫ਼ੌਜਾਂ ਸਨ, ਸਗੋਂ ਹਿਸਾਰ ਤੇ ਇਸ ਦੇ ਲਾਗਲੇ ਦੱਖਣੀ ਇਲਾਕੇ ਅਤੇ ਉੱਤਰੀ ਇਲਾਕੇ ਲਾਹੌਰ, ਐਮਨਾਬਾਦ ਆਦਿ ਦੀਆਂ ਫ਼ੌਜਾਂ ਵੀ ਸਨ। ਖ਼ਾਫ਼ੀ ਖ਼ਾਨ ਆਪਣੀ ਪੁਸਤਕ 'ਮੁੰਤਖਿਬੁਲ-ਲੁਬਾਬ' ਜਿਲਦ ਦੂਜੀ, ਪੰਨਾ 653 'ਤੇ ਵਜ਼ੀਰ ਖ਼ਾਂ ਦੀ ਫ਼ੌਜ ਦੀ ਗਿਣਤੀ 15,000 ਲਿਖਦਾ ਹੈ, ਪਰ 'ਅਖ਼ਬਾਰ-ਇ-ਦਰਬਾਰ-ਇ-ਮੁਅਲਾ' (ਜੈਪੁਰ ਹੱਥ ਲਿਖਤ) ਅਨੁਸਾਰ ਜੋ ਕੁਮਕ (ਸੈਨਿਕ ਸਹਾਇਤਾ) ਵਜ਼ੀਰ ਖ਼ਾਂ ਨੂੰ ਪੁੱਜੀ ਸੀ, ਉਸ ਨਾਲ ਘੱਟੋ-ਘੱਟ ਉਸ ਦੀ ਸੈਨਾਂ ਵਿੱਚ 5,000 ਹੋਰ ਸੈਨਿਕਾਂ ਦਾ ਵਾਧਾ ਹੋ ਗਿਆ ਹੋਵੇਗਾ। ਇੰਝ 20 ਕੁ ਹਜ਼ਾਰ ਬਾਕਾਇਦਾ ਫ਼ੌਜ ਅਤੇ ਹੋਰ ਗਾਜ਼ੀਆਂ ਸਮੇਤ ਵਜ਼ੀਰ ਖ਼ਾਂ ਸਿੱਖਾਂ ਦੇ ਤੂਫ਼ਾਨ ਨੂੰ ਰੋਕਣ ਲਈ ਅੱਗੇ ਵਧਿਆ। ਵਜ਼ੀਰ ਖ਼ਾਂ ਦੀ ਫ਼ੌਜ ਵਿੱਚ ਸੱਤ-ਅੱਠ ਹਜ਼ਾਰ ਬੰਦੂਕਚੀ, ਪੰਜ-ਛੇ ਹਜ਼ਾਰ ਘੋੜ-ਚੜ੍ਹੇ ਅਤੇ ਤੋਪਾਂ ਤੇ ਹਾਥੀ ਸਨ। ਮੁਹੰਮਦ ਹਾਰਿਸੀ, ਸੂਬਾ ਸਰਹਿੰਦ ਦੀ ਫ਼ੌਜ ਦੀ ਗਿਣਤੀ 12 ਹਜ਼ਾਰ ਦੱਸਦਾ ਹੈ।

ਪ੍ਰਸਿੱਧ ਇਤਿਹਾਸਕਾਰ ਤੇ ਖੋਜੀ ਗਿਆਨੀ ਗਿਆਨ ਸਿੰਘ, ਸੂਬੇਦਾਰ ਵਜ਼ੀਰ ਖ਼ਾਂ ਦੀ ਮੋਰਚਾਬੰਦੀ ਦਾ ਜ਼ਿਕਰ ਕੁਝ ਇਸ ਤਰ੍ਹਾਂ ਕਰਦਾ ਹੈ: "ਵਜ਼ੀਰ ਖ਼ਾਂ ਨੇ ਇੱਕ ਪਾਸੇ ਤੋਪਾਂ ਬੀੜ ਦਿੱਤੀਆਂ, ਦੂਜੇ ਪਾਸੇ ਕੰਧ ਵਾਂਗ ਹਾਥੀ ਖੜ੍ਹੇ ਕਰ ਦਿੱਤੇ, ਤੀਜੇ ਪਾਸੇ ਨਵਾਬਾਂ ਤੇ ਜਾਗੀਰਦਾਰਾਂ ਦੀ ਫ਼ੌਜ ਖੜ੍ਹੀ ਕੀਤੀ ਅਤੇ ਚੌਥੇ ਪਾਸੇ ਆਪਣੀ ਫ਼ੌਜ ਵਿੱਚ ਜੰਬੂਰੇ ਤੇ ਰਹਿਕਲੇ ਆਦਿ ਬੀੜ ਕੇ ਆਪ ਗਾਜ਼ੀਆਂ ਦੇ ਵਿਚਕਾਰ ਇੱਕ ਉੱਚੇ ਹਾਥੀ ਉੱਤੇ ਚੜ੍ਹ ਗਿਆ। "

ਦੂਜੇ ਪਾਸੇ ਬੰਦਾ ਸਿੰਘ ਬਹਾਦਰ ਕੋਲ ਜੰਗੀ ਸਾਮਾਨ ਦੀ ਘਾਟ ਸੀ। ਜਿੱਥੇ ਸੂਬੇਦਾਰ ਵਜ਼ੀਰ ਖ਼ਾਂ ਕੋਲ ਵੱਡੀ ਗਿਣਤੀ ਵਿੱਚ ਹਾਥੀ, ਘੋੜ-ਚੜ੍ਹੇ ਬੰਦੂਕਚੀ, ਨੇਜ਼ਾ-ਬਰਦਾਰ ਅਤੇ ਤਲਵਾਰਚੀ ਸਨ, ਉੱਥੇ ਬੰਦਾ ਬਹਾਦਰ ਕੋਲ ਨਾ ਕੋਈ ਤੋਪਖਾਨਾ ਸੀ ਅਤੇ ਨਾ ਹੀ ਹਾਥੀ ਸਨ, ਇੱਥੋਂ ਤੱਕ ਕਿ ਚੰਗੇ ਘੋੜੇ ਵੀ ਕਾਫ਼ੀ ਗਿਣਤੀ ਵਿੱਚ ਨਹੀਂ ਸਨ। ਸਿੱਖਾਂ ਦੀ ਸਭ ਤੋਂ ਵੱਡੀ ਸ਼ਕਤੀ ਉਨ੍ਹਾਂ ਦੇ ਸਿਰ-ਲੱਥ ਸੂਰਮੇ ਸਨ, ਜਿਨ੍ਹਾਂ ਦੇ ਸਾਹਮਣੇ ਇੱਕੋ ਨਿਸ਼ਾਨਾ ਸੀ-ਸੂਬਾ ਸਰਹਿੰਦ ਨੂੰ ਸਬਕ ਸਿਖਾਉਣਾ। ਉਂਝ ਵੀ ਸਰਹਿੰਦ, ਪੰਜ-ਸਾਢੇ ਪੰਜ ਸਾਲਾਂ ਤੋਂ ਖ਼ਾਲਸੇ ਦੀਆਂ ਅੱਖਾਂ ਵਿੱਚ ਰੜਕ ਰਿਹਾ ਸੀ। ਇਸ ਤਰ੍ਹਾਂ ਸਿੰਘਾਂ ਦੇ ਮਨਾਂ ਅੰਦਰ, ਗੁਰੂ ਦੇ ਹੁਕਮ ਅਨੁਸਾਰ, ਦੇਸ਼ ਤੇ ਧਰਮ ਲਈ ਮਰ-ਮਿਟਣ ਦਾ ਜਜ਼ਬਾ, ਜੰਗੀ ਸਾਜ਼ੋ-ਸਾਮਾਨ ਦੀ ਘਾਟ ਨੂੰ ਕਾਫ਼ੀ ਹੱਦ ਤੱਕ ਪੂਰਾ ਕਰ ਰਿਹਾ ਸੀ। ਸਭ ਤੋਂ ਵਧ ਕੇ, ਬੰਦਾ ਸਿੰਘ ਬਹਾਦਰ, ਗੁਰੂ ਗੋਬਿੰਦ ਸਿੰਘ ਤੋਂ ਬਾਅਦ ਇੱਕ ਅਜਿਹਾ ਤੀਖਣ ਬੁੱਧੀ ਵਾਲਾ ਜਰਨੈਲ ਸੀ, ਜਿਸ ਨੇ ਸਿੱਖਾਂ ਨੂੰ ਇਹ ਸਿਖਾਇਆ ਕਿ ਜੰਗ ਵਿੱਚ ਕਿਵੇਂ ਜੂਝਣਾ ਅਤੇ ਯਕੀਨਨ ਜਿੱਤ ਪ੍ਰਾਪਤ ਕਰਨੀ ਹੈ।

ਲੁੱਟ-ਮਾਰ ਦੇ ਇਰਾਦੇ ਨਾਲ ਰਲੇ ਲੁਟੇਰਿਆਂ ਅਤੇ ਚੋਰ-ਡਾਕੂਆਂ ਪਾਸੋਂ ਕਿਸੇ ਠੋਸ ਪ੍ਰਾਪਤੀ ਦੀ ਆਸ ਨਹੀਂ ਸੀ ਕੀਤੀ ਜਾ ਸਕਦੀ, . . . ਇਸ ਗੱਲ ਦਾ ਬੰਦਾ ਸਿੰਘ ਬਹਾਦਰ ਨੂੰ ਵੀ ਗਿਆਨ ਸੀ।

ਸਰਹਿੰਦ ਉੱਤੇ ਚੜ੍ਹਾਈ ਕਰਨ ਵੇਲੇ ਬੰਦਾ ਬਹਾਦਰ ਦੀ ਸੈਨਿਕ ਨਫ਼ਰੀ ਬਾਰੇ ਇਤਿਹਾਸਕਾਰਾਂ ਵਿੱਚ ਡੂੰਘੇ ਮਤਭੇਦ ਹਨ। ਡਾ. ਗੰਡਾ ਸਿੰਘ ਲਿਖਦਾ ਹੈ ਕਿ "ਸਰਹਿੰਦ ਉੱਤੇ ਹੱਲੇ ਵੇਲੇ ਸਿੰਘਾਂ ਦੀ ਤਾਕਤ ਕਿੰਨੀ ਕੁ ਹੋ ਗਈ ਸੀ, ਇਸ ਦਾ ਸਹੀ ਅਨੁਮਾਨ ਨਹੀਂ ਲਾਇਆ ਜਾ ਸਕਦਾ।" ਇੱਕ ਅੰਦਾਜ਼ੇ ਅਨੁਸਾਰ ਸਿੱਖਾਂ ਦੀ ਗਿਣਤੀ ਪੱਚੀ-ਤੀਹ ਹਜ਼ਾਰ ਹੋ ਗਈ ਹੋਵੇਗੀ। ਸੈਨਿਕਾਂ ਦੀ ਗਿਣਤੀ ਪੱਖੋਂ ਇਹ ਇੱਕ ਬਰਾਬਰ ਦਾ ਮੁਕਾਬਲਾ ਸੀ, ਪਰ ਜੰਗੀ ਸਾਜ਼ੋ-ਸਾਮਾਨ ਦੇ ਪੱਖੋਂ ਵਜ਼ੀਰ ਖ਼ਾਂ ਬਹੁਤ ਅੱਗੇ ਸੀ।

**ਬੰਦਾ ਬਹਾਦਰ ਦੀ ਮੋਰਚਾਬੰਦੀ**

ਬੰਦਾ ਬਹਾਦਰ ਦੀ ਮੋਰਚਾਬੰਦੀ ਤਾਂ ਸਿਰਫ਼ ਏਨੀ ਹੀ ਸੀ ਕਿ ਉਸ ਨੇ ਆਪਣੀਆਂ ਸੈਨਾਵਾਂ ਨੂੰ ਹੱਲਾ-ਮਾਰ ਜੱਥਿਆਂ ਵਿੱਚ ਤਰਤੀਬ ਦਿੱਤੀ। ਗੁਰਦੇਵ ਸਿੰਘ ਦਿਉਲ ਬੰਦਾ ਬਹਾਦਰ ਦੀ ਮੋਰਚਾਬੰਦੀ ਦਾ ਵੇਰਵਾ ਦਿੰਦਾ ਹੋਇਆ ਲਿਖਦਾ ਹੈ ਕਿ "ਬੰਦੇ ਨੇ ਆਪਣੀਆਂ ਸੈਨਾਵਾਂ ਨੂੰ ਦੋ ਹੱਲਾ-ਮਾਰ ਜੱਥਿਆਂ ਵਿੱਚ ਤਰਤੀਬ ਦਿੱਤੀ। ਪਹਿਲੇ ਜਥੇ ਵਿੱਚ ਮਾਲਵੇ ਦੇ ਸਿੰਘ ਸਨ, ਜਿਨ੍ਹਾਂ ਦੀ ਕਮਾਨ ਭਾਈ ਫ਼ਤਹਿ ਸਿੰਘ, ਕਰਮ ਸਿੰਘ, ਧਰਮ ਸਿੰਘ ਤੇ ਆਲੀ ਸਿੰਘ ਕਰ ਰਹੇ ਸਨ। ਦੂਜਾ ਜਥਾ, ਜਿਸ ਦੀ ਅਗਵਾਈ ਬਾਬਾ ਬਿਨੋਦ ਸਿੰਘ, ਬਾਜ ਸਿੰਘ, ਰਾਮ ਸਿੰਘ ਤੇ ਸ਼ਾਮ ਸਿੰਘ ਕਰ ਰਹੇ ਸਨ, ਮਝੈਲ ਸਿੰਘਾਂ ਦਾ ਸੀ। ਡਾਕੂਆਂ ਅਤੇ ਲੁਟੇਰਿਆਂ ਨੂੰ, ਜੋ ਕਿ ਬੰਦੇ ਦੀ ਸੈਨਾ ਵਿੱਚ ਹਾਜ਼ਰ ਸਨ, ਮਝੈਲਾਂ ਅਤੇ ਮਲਵਈਆਂ ਦੇ ਦਲਾਂ ਵਿੱਚ ਵੰਡ ਦਿੱਤਾ ਗਿਆ।" ਇਤਿਹਾਸਕਾਰ ਕਰਮ ਸਿੰਘ ਉਕਤ ਤੱਥ ਦੀ ਪੁਸ਼ਟੀ ਕਰਦਾ ਹੈ।

## ਚੱਪੜਚਿੜੀ ਦਾ ਫ਼ੈਸਲਾਕੁੰਨ ਯੁੱਧ ਅਤੇ ਵਜ਼ੀਰ ਖ਼ਾਂ ਦਾ ਕਤਲ

ਜਦੋਂ ਵਜ਼ੀਰ ਖ਼ਾਂ ਦੀਆਂ ਫ਼ੌਜਾਂ, ਸਿੱਖਾਂ ਦੀ ਚੜ੍ਹਾਈ ਨੂੰ ਰੋਕਣ ਲਈ ਅੱਗੇ ਵਧੀਆਂ ਤਾਂ ਬੰਦਾ ਬਹਾਦਰ ਨੇ ਵੀ ਆਪਣੇ ਕਮਾਂਡਰਾਂ ਨੂੰ ਅੱਗੇ ਵਧਣ ਦਾ ਹੁਕਮ ਦਿੱਤਾ ਅਤੇ ਆਪ ਨੇੜੇ ਹੀ ਇੱਕ ਉੱਚੀ ਥਾਂ ਤੇ ਇਸ ਜੰਗੀ ਕਾਰਵਾਈ ਨੂੰ ਸੇਧ ਦੇਣ ਲਈ ਬੈਠ ਗਿਆ। ਰਤਨ ਸਿੰਘ ਭੰਗੂ ਅਤੇ ਡਾ. ਗੰਡਾ ਸਿੰਘ ਅਨੁਸਾਰ ਇਹ ਯੁੱਧ 12 ਮਈ, 1710 ਈ. ਮੁਤਾਬਿਕ 24 ਰਬੀ-ਉਲ ਅੱਵਲ 1122 ਹਿਜਰੀ ਨੂੰ ਜੁਮੇ ਦੇ ਦਿਨ ਸਰਹਿੰਦ ਤੋਂ ਲਗਭਗ ਦਸ ਮੀਲ ਦੀ ਵਿੱਥ 'ਤੇ ਚੱਪੜਚਿੜੀ ਦੀ ਜੂਹ ਵਿੱਚ ਹੋਇਆ। ਸੋਹਣ ਸਿੰਘ ਨੇ ਇਹ ਤਾਰੀਖ਼ 30 ਮਈ, 1710 ਦਿੱਤੀ ਹੈ ਅਤੇ ਖ਼ਜ਼ਾਨ ਸਿੰਘ ਦਾ ਮਤ ਹੈ ਕਿ ਇਹ ਲੜਾਈ ਸਰਹਿੰਦ ਦੇ ਨੇੜੇ ਵਡਾਲੀ ਅਤੇ ਨਾਨ੍ਹੇੜੀ ਪਿੰਡਾਂ ਦੀ ਜੂਹ ਵਿੱਚ ਹੋਈ। ਗੁਰਦੇਵ ਸਿੰਘ ਦਿਉਲ ਅਤੇ ਈ. ਸੀ. ਅਰੋੜਾ ਅਨੁਸਾਰ ਇਹ ਲੜਾਈ 22 ਮਈ, 1710 ਨੂੰ ਹੋਈ।



ਜੰਗ ਦੇ ਪਹਿਲੇ ਪੜਾਅ ਵਿੱਚ ਸ਼ਾਹੀ ਫ਼ੌਜਾਂ ਦਾ ਪੱਲੜਾ ਭਾਰੀ ਰਿਹਾ, ਕਿਉਂਕਿ ਜਦੋਂ ਸੂਬੇਦਾਰ ਵਜ਼ੀਰ ਖ਼ਾਂ ਦੀਆਂ ਤੋਪਾਂ ਨੇ ਅੱਗ ਵਰ੍ਹਾਉਣੀ ਸ਼ੁਰੂ ਕੀਤੀ ਤਾਂ ਬੇਨੇਮੇ ਧਾੜਵੀ ਤੇ ਲੁਟੇਰੇ ਹਰਨ ਹੋ ਗਏ। ਸ਼ਾਇਦ, ਇਨ੍ਹਾਂ ਲੋਕਾਂ ਬਾਰੇ ਹੀ ਅਰਵਿਨ ਆਪਣੀ ਪੁਸਤਕ-'ਲੇਟਰ ਮੁਗ਼ਲਜ਼' ਵਿੱਚ ਲਿਖਦਾ ਹੈ ਕਿ "ਮੁੱਢਲੇ ਹੱਲੇ ਵਿੱਚ ਹੀ, ਮਾਮੂਲੀ ਰੋਕ ਪਿੱਛੋਂ ਹੀ ਸਿੱਖ ਭੱਜ ਨਿਕਲੇ।" ਇਸ ਤੋਂ ਥੋੜ੍ਹੀ ਦੇਰ ਬਾਅਦ ਦੀਵਾਨ ਸੁੱਚਾ ਨੰਦ ਦਾ ਭਤੀਜਾ, ਇੱਕ ਗਿਣੀ-ਮਿੱਥੀ ਸਾਜ਼ਿਸ਼ ਅਧੀਨ, ਆਪਣੇ ਸਾਥੀਆਂ ਸਮੇਤ ਮੈਦਾਨ ਛੱਡ ਗਿਆ, ਜਿਸ ਨਾਲ ਸਿੱਖ ਸੈਨਾਵਾਂ ਵਿੱਚ ਖਲਬਲੀ ਮਚ ਜਾਣੀ ਸੁਭਾਵਿਕ ਹੀ ਸੀ, ਪਰ ਸਿੱਖਾਂ ਨੇ ਪੈਰ ਜਮਾਈ ਰੱਖੇ।

ਇਹ ਵੇਖ ਕੇ, ਨਿਰਲੱਗ ਬੈਠਾ ਬੰਦਾ ਸਿੰਘ ਬਹਾਦਰ ਝੱਟ ਆਪਣੀ ਸੈਨਾ ਦੀਆਂ ਅਗਲੀਆਂ ਕਤਾਰਾਂ ਵਿੱਚ ਆ ਗਿਆ। ਉਸ ਦੇ ਆਗਮਨ ਨੇ ਜਿੱਥੇ ਖ਼ਾਲਸੇ ਦੇ ਹੌਸਲੇ ਬੁਲੰਦ ਕਰ ਦਿੱਤੇ, ਉੱਥੇ ਦੁਸ਼ਮਣਾਂ ਵਿੱਚ ਸਭ ਪਾਸੇ ਭੈਅ ਛਾ ਗਿਆ। ਇਸ ਸਬੰਧ ਵਿੱਚ ਅਨੇਕਾਂ ਇਤਿਹਾਸਕ ਹਵਾਲੇ ਉਪਲਬਧ ਹਨ। ਕਰਮ ਸਿੰਘ ਲਿਖਦਾ ਹੈ ਕਿ "ਜਿਸ ਵੇਲੇ ਉਪ-ਕਮਾਂਡਰ ਬਾਜ ਸਿੰਘ ਨੇ ਬਾਜ਼ੀ ਜਾਂਦੀ ਵੇਖੀ ਤਾਂ ਘੋੜਾ ਦੌੜਾ ਕੇ ਬੰਦੇ ਪਾਸ ਗਿਆ ਅਤੇ ਕਿਹਾ ਕਿ ਤੁਹਾਡੇ ਵਾਝੋਂ ਮੈਦਾਨ ਹੱਥੋਂ ਜਾਂਦਾ ਨਜ਼ਰ ਆ ਰਿਹਾ ਹੈ, ਜੇਕਰ ਥੋੜ੍ਹਾ ਚਿਰ ਇਹੋ ਹਾਲ ਰਿਹਾ ਤਾਂ ਮੁੜ ਕੇ ਪੈਰ ਜਮਣੇ ਔਖੇ ਹੋ ਜਾਣਗੇ। ਬੰਦਾ ਬਹਾਦਰ ਵੀ ਇਨ੍ਹਾਂ ਗੱਲਾਂ ਨੂੰ ਚੰਗੀ ਤਰ੍ਹਾਂ ਸਮਝਦਾ ਸੀ। ਝੱਟ ਸਵਾਰ ਹੋਇਆ ਅਤੇ ਮੈਦਾਨ ਵਿੱਚ ਆ ਉਤਰਿਆ।" ਸੋਹਣ ਸਿੰਘ ਇਸ ਤੱਥ 'ਤੇ ਆਪਣੀ ਮੋਹਰ ਇਉਂ ਲਗਾਉਂਦਾ ਹੈ: "ਤਦ ਉਹ (ਬੰਦਾ ਬਹਾਦਰ) ਉੱਠਿਆ, ਜਿਵੇਂ ਭੁੱਖਾ ਸ਼ੇਰ ਆਪਣੀ ਗੁਫ਼ਾ ਵਿੱਚੋਂ ਨਿਕਲਿਆ ਹੋਵੇ ਅਤੇ ਬਿਜਲੀ ਵਾਂਗ ਵੈਰੀ ਦੀ ਸੈਨਾ 'ਤੇ ਟੁੱਟ ਪਿਆ।" ਰਤਨ ਸਿੰਘ ਭੰਗੂ ਅਤੇ ਡਾ. ਗੰਡਾ ਸਿੰਘ ਉਪਰੋਕਤ ਵਿਚਾਰਾਂ ਦੀ ਪੁਸ਼ਟੀ ਕਰਦੇ ਹਨ।

ਆਪਣੇ ਰਹਿਨੁਮਾ ਦੀ ਹਿੰਮਤ ਤੇ ਹੌਸਲੇ ਤੋਂ ਪ੍ਰਭਾਵਿਤ ਹੋਏ ਸਿੱਖ ਸੈਨਿਕ ਇੱਕ-ਮੁੱਠ ਹੋ ਕੇ ਵੈਰੀਆਂ 'ਤੇ ਟੁੱਟ ਪਏ। ਹਮਲਾ ਏਨਾਂ ਜ਼ੋਰਦਾਰ ਸੀ ਕਿ ਦੁਸ਼ਮਣ ਦੀਆਂ ਫ਼ੌਜਾਂ ਵਿੱਚ ਭਗਦੜ ਮਚ ਗਈ। ਬੇਸ਼ੱਕ ਸ਼ਾਹੀ ਤੋਪਖਾਨੇ ਨੇ ਸਿੰਘਾਂ ਦਾ ਬਹੁਤ ਜਾਨੀ ਨੁਕਸਾਨ ਕੀਤਾ, "ਪਰ ਉਹ ਤੋਪਾਂ ਖੋਹਣ ਵਿੱਚ ਸਫ਼ਲ ਹੋ ਗਏ। ਤਦ ਹੱਥੋ-ਹੱਥ ਲੜਾਈ ਸ਼ੁਰੂ ਹੋ ਗਈ।"-ਗੁਰਦੇਵ ਸਿੰਘ ਦਿਉਲ। ਮੁਸਲਮਾਨ ਫ਼ੌਜੀ, ਖ਼ਾਲਸੇ ਦੇ ਲਗਾਤਾਰ ਖ਼ੂੰਖਾਰ ਹੱਲਿਆਂ ਦੇ ਸਾਹਮਣੇ ਖੜੋ ਨਾ ਸਕੇ ਅਤੇ ਬਹੁਤ ਸਾਰੇ ਰਣ-ਭੂਮੀ ਦੀ ਭੇਟ ਚੜ੍ਹ ਗਏ। ਖ਼ੁਆਜਾ ਅਲੀ ਮਾਲੇਰਕੋਟਲੀਆ ਵੀ ਮਾਰਿਆ ਗਿਆ। ਖ਼ਜ਼ਾਨ ਸਿੰਘ ਲਿਖਦਾ ਹੈ ਕਿ "ਜਦੋਂ ਯੁੱਧ ਜ਼ੋਰ ਪਕੜ ਰਿਹਾ

ਸੀ, ਤੇਜ਼ ਤੂਫ਼ਾਨ ਸ਼ੁਰੂ ਹੋ ਗਿਆ ਅਤੇ ਇਸ ਨਾਲ ਹੀ ਸਿੰਘ ਨੰਗੀਆਂ ਤਲਵਾਰਾ ਲੈ ਕੇ ਦੁਸ਼ਮਣਾਂ 'ਤੇ ਆ ਪਏ ਅਤੇ ਉਨ੍ਹਾਂ ਨੂੰ ਭਜਾ ਦਿੱਤਾ।"

ਸਿੰਘਾਂ ਹੱਥੋਂ ਸ਼ਾਹੀ ਸੈਨਾ ਦੀ ਹੋਈ ਦੁਰਗਤ ਦਾ ਜ਼ਿਕਰ ਲਗਪਗ ਹਰ ਇਤਿਹਾਸਕਾਰ ਨੇ ਨਿਰਸੰਕੋਚ ਕੀਤਾ ਹੈ। ਡਾ. ਗੰਡਾ ਸਿੰਘ ਲਿਖਦਾ ਹੈ ਕਿ "ਅਗਲੀ ਕਤਾਰ ਦੇ ਕੁਝ ਸਿੰਘ ਭਗਾਉਤੀਆਂ ਸੂਤ ਕੇ ਹਾਥੀਆਂ ਨੂੰ ਜਾ ਟੱਕਰੇ। ਦੋ ਨੂੰ ਭੋਇੰ ਡੇਗ ਲਿਆ ਅਤੇ ਕਈਆਂ ਨੂੰ ਜ਼ਖ਼ਮੀ ਕਰ ਦਿੱਤਾ। ਚੰਘਿਆੜਾਂ ਮਾਰਦੇ ਜ਼ਖ਼ਮੀ ਹਾਥੀ ਪਿੱਛੇ ਨੂੰ ਮੁੜ ਪਏ ਅਤੇ ਲੱਗੇ ਆਪਣੀ ਹੀ ਫ਼ੌਜ ਨੂੰ ਦਰੜਨ।"

'ਅਹਿਵਾਲਿ ਸਲਾਤੀਨਿ-ਹਿੰਦ' ਦਾ ਕਰਤਾ ਲਿਖਦਾ ਹੈ ਕਿ "ਸਿੱਖਾਂ ਨੇ ਮੁਸਲਮਾਨੀ ਫ਼ੌਜ ਦੇ ਰੂ-ਬਰੂ ਆ ਕੇ ਬੜੀ ਤੇਜ਼ੀ ਨਾਲ ਬੰਦੂਕਾਂ ਦੀ ਵਾੜ ਝਾੜੀ ਅਤੇ ਲੜਾਈ ਨੂੰ ਹੱਥੋਂ-ਹੱਥੀ ਅਤੇ ਹੂਰੇ-ਮੁੱਕੀ ਉੱਤੇ ਲੈ ਆਂਦਾ। ਮੁਸਲਮਾਨਾਂ ਦਾ ਸਰਦਾਰ (ਵਜ਼ੀਰ ਖ਼ਾਂ) ਅਤੇ ਉਸ ਦੇ ਕੁਝ ਆਦਮੀ ਇਸ ਬਹਾਦੁਰੀ ਨਾਲ ਲੜੇ ਕਿ ਕਾਫ਼ਰਾਂ (ਸਿੱਖਾਂ) ਦੇ ਮੁਰਦਿਆਂ ਦੇ ਢੇਰਾਂ ਦੇ ਢੇਰ ਜ਼ਮੀਨ ਉੱਤੇ ਲੱਗ ਗਏ ਅਤੇ ਜੰਗ ਦੇ ਮੈਦਾਨ ਵਿੱਚ ਚੌਹੀਂ ਪਾਸੀਂ ਕਿਆਮਤ ਦੇ ਦਿਨ ਵਾਲਾ ਸ਼ੋਰ ਮਚ ਗਿਆ।. . . ਆਖ਼ਰ ਮੁਸਲਮਾਨਾਂ ਦੀ ਸਾਰੀ ਫ਼ੌਜ ਮਾਰੀ ਗਈ (ਭਾਵ ਫ਼ੌਜ ਮੈਦਾਨ ਛੱਡ ਕੇ ਭੱਜ ਗਈ) ਅਤੇ ਵਜ਼ੀਰ ਖ਼ਾ ਇੱਕਲਾ ਹੀ ਰਹਿ ਗਿਆ। ਉਸ ਨੇ ਬਾਜ ਸਿੰਘ ਦੇ ਰੂ-ਬਰੂ ਹੋ ਕੇ ਉਸ ਨੂੰ ਲਲਕਾਰਿਆ ਅਤੇ ਨੇਜ਼ਾ ਲੈ ਕੇ ਉਸ ਉੱਪਰ ਟੁੱਟ ਪਿਆ। ਬਾਜ ਸਿੰਘ ਨੇ ਨੇਜ਼ਾ ਵਜ਼ੀਰ ਖ਼ਾਂ ਦੇ ਹੱਥੋਂ ਖੋਹ ਲਿਆ ਅਤੇ ਉਸ ਦੇ ਘੋੜੇ ਦੇ ਸਿਰ ਵਿੱਚ ਮਾਰ ਕੇ ਉਸ ਨੂੰ ਜ਼ਖ਼ਮੀ ਕਰ ਦਿੱਤਾ। ਕੁਝ ਚਿਰ ਪਿੱਛੋਂ ਵਜ਼ੀਰ ਖ਼ਾਂ ਨੇ ਇੱਕ ਤੀਰ ਆਪਣੇ ਭੱਥੇ ਵਿੱਚੋਂ ਕੱਢ ਕੇ ਬਾਜ ਸਿੰਘ ਦੀ ਬਾਂਹ ਉੱਤੇ ਮਾਰਿਅ ਅਤੇ ਤਲਵਾਰ ਸੂਤ ਕੇ ਉਸ ਵੱਲ ਵਧਿਆ ਕਿ ਉਸ ਨੂੰ ਮਾਰ ਮੁਕਾਏ। ਇਸ ਵੇਲੇ ਫ਼ਤਹਿ ਸਿੰਘ ਨੇ, ਜੋ ਪਿਛਲੇ ਪਾਸੇ ਖੜਾ ਸੀ, ਆਪਣੀ ਤਲਵਾਰ ਸੂਤ ਲਈ ਅਤੇ ਵਜ਼ੀਰ ਖ਼ਾਂ ਉੱਤੇ ਇਤਨੇ ਜ਼ੋਰ ਦਾ ਵਾਰ ਕੀਤਾ ਕਿ ਇਹ, ਉਸ ਦੇ ਮੋਢੇ ਵਿੱਚੋਂ ਦੀ ਉਸ਼ ਦੀ ਕਮਰ ਤੱਕ ਉਤਰ ਗਈ ਅਤੇ ਨਵਾਬ ਦਾ ਸਿਰ ਭੋਇੰ 'ਤੇ ਜਾ ਡਿੱਗਿਆ।" ਹੁਣ ਬਾਕੀ ਬਚੇ ਮੁਸਲਮਾਨੀ ਲਸ਼ਕਰ ਵਿੱਚ ਭਗਦੜ ਮਚ ਗਈ। ਖ਼ਾਫ਼ੀ ਖ਼ਾਨ ਲਿਖਦਾ ਹੈ ਕਿ "ਇਸਲਾਮ ਦੀ ਸੈਨਾ ਦਾ ਹਰ ਆਦਮੀ ਕੇਵਲ ਆਪਣੇ ਗਲ਼ ਦੇ ਕੱਪੜਿਆਂ ਵਿੱਚ ਹੀ ਆਪਣੀ ਜਾਨ ਬਚਾ ਕੇ ਭੱਜ ਸਕਿਆ। ਅਣਗਿਣਤ ਘੋੜ-ਚੜ੍ਹੇ ਅਤੇ ਪਿਆਦੇ ਸੈਨਿਕ, ਕਾਫ਼ਰਾਂ (ਸਿੰਘਾਂ) ਦੀਆਂ ਤਲਵਾਰਾਂ ਨਾਲ ਸ਼ਹੀਦ ਹੋ ਗਏ। ਸਿੱਖਾਂ ਨੇ ਭੱਜੇ ਜਾਂਦੇ ਮੁਗ਼ਲ ਸੈਨਿਕਾਂ ਦਾ ਸਰਹਿੰਦ ਤੱਕ ਪਿਛਾ ਕੀਤਾ।" ਮੈਦਾਨ ਸਿੱਖਾਂ ਦੇ ਹੱਥ ਆਇਆ। ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੇ

ਸਾਥੀ ਸਿੰਘ, ਇਸ ਫ਼ਤਹਿ ਨੂੰ ਵਾਹਿਗੁਰੂ ਦੀ ਬਖ਼ਸ਼ਿਸ਼ ਸਮਝਦੇ ਸਨ ਅਤੇ ਜੈਕਾਰਿਆਂ ਨਾਲ ਅਸਮਾਨ ਗੂੰਜ ਰਿਹਾ ਸੀ। ਇਸ ਤਰ੍ਹਾਂ ਬੰਦਾ ਸਿੰਘ ਬਹਾਦਰ ਨੇ ਇੱਕ ਲਾਸਾਨੀ ਕਾਰਨਾਮਾ ਕਰ ਵਿਖਾਇਆ ਅਤੇ 'ਧਰਤੀ ਦਾ ਭਾਰ ਵੀ ਹੌਲ਼ਾ ਕਰ ਦਿੱਤਾ'।

### ਵਜ਼ੀਰ ਖ਼ਾਂ ਦੀ ਮੌਤ ਕਿਵੇਂ ਤੇ ਕਿਸ ਹੱਥੋਂ ਹੋਈ ?

ਸੂਬੇਦਾਰ ਵਜ਼ੀਰ ਖ਼ਾਂ ਦੀ ਮੌਤ ਕਿਵੇਂ ਤੇ ਕਿਸ ਹੱਥੋਂ ਹੋਈ, ਇਸ ਬਾਰੇ ਇਤਿਹਾਸਕਾਰਾਂ ਵਿੱਚ ਡੂੰਘੇ ਮਤਭੇਦ ਹਨ। ਡਾ. ਗੰਡਾ ਸਿੰਘ ਸਮੇਤ ਬਹੁਸੰਮਤੀ ਇਤਿਹਾਸਕਾਰਾਂ ਦਾ ਮਤ ਹੈ ਕਿ ਵਜ਼ੀਰ ਖ਼ਾਂ ਦਾ ਕਤਲ ਭਾਈ ਫ਼ਤਹਿ ਸਿੰਘ ਹੱਥੋਂ ਹੋਇਆ, ਜਿਸ ਦਾ ਵੇਰਵੇ ਸਹਿਤ ਵਰਨਣ ਤੁਸੀਂ ਉੱਪਰ ਪੜ੍ਹ ਚੁੱਕੇ ਹੋ। ਕੁਝ ਇਤਿਹਾਸਕਰਾਂ ਦਾ ਵਿਚਾਰ ਹੈ ਕਿ ਬੰਦਾ ਬਹਾਦਰ ਅਤੇ ਵਜ਼ੀਰ ਖ਼ਾਂ ਦੀ ਆਹਮੋ-ਸਾਹਮਣੇ ਟੱਕਰ ਹੋਈ। ਇਸ ਸਬੰਧ ਵਿੱਚ ਪ੍ਰਸਿਧ ਅੰਗਰੇਜ਼ ਇਤਿਹਾਸਕਾਰ ਮੈਕਾਲਿਫ਼ ਦਾ ਹਵਾਲਾ ਜ਼ਿਕਰਯੋਗ ਹੈ। ਮੈਕਾਲਿਫ਼ ਆਪਣੀ ਵਿਸ਼ਵ-ਪ੍ਰਸਿੱਧ ਪੁਸਤਕ-'ਦਿ ਸਿੱਖ ਰਿਲੀਜਨ', ਜਿਲਦ 5, ਆਕਸਫ਼ੋਰਡ, 1909, ਪੰਨਾ 248 ਉੱਤੇ ਲਿਖਦਾ ਹੈ ਕਿ "ਜਦੋਂ ਬਹੁਤ ਸਾਰੇ ਮੁਸਲਮਾਨ ਮਾਰੇ ਗਏ, ਬੰਦਾ ਤੇ ਵਜ਼ੀਰ ਖ਼ਾਂ ਆਪਸ ਵਿੱਚ ਉਲਝੇ। ਬੰਦੇ ਨੇ ਉਸ ਨੂੰ ਮੁਖ਼ਾਤਿਬ ਹੁੰਦਿਆਂ ਕਿਹਾ, ਓ ਪਾਪੀ! ਤੂੰ ਗੁਰੂ ਗੋਬਿੰਦ ਸਿੰਘ ਜੀ ਦਾ ਦੁਸ਼ਮਣ ਏਂ। ਤੂੰ ਉਨ੍ਹਾਂ ਦਾ ਕੋਈ ਸਤਿਕਾਰ ਨਾ ਕੀਤਾ, ਸਗੋਂ ਉਨ੍ਹਾਂ ਦੇ ਮਾਸੂਮ ਬੱਚਿਆਂ ਨੂੰ ਸ਼ਹੀਦ ਕਰਵਾਇਆ ਅਤੇ ਇੰਝ ਘ੍ਰਿਣਤ ਪਾਪ ਦਾ ਭਾਗੀ ਬਣਿਆ, ਜਿਸ ਦੀ ਸਜ਼ਾ ਮੈਂ ਤੈਨੂੰ ਹੁਣ ਦੇਣ ਲੱਗਾ ਹਾਂ। ਤੇਰੀ ਸੈਨਾ ਅਤੇ ਤੇਰੇ ਰਾਜ ਦੀ ਮੈਂ ਇੱਟ ਨਾਲ ਇੱਟ ਵਜਾ ਦੇਵਾਂਗਾ। ਇਸ ਤੋਂ ਬਾਅਦ ਬੰਦੇ ਨੇ ਤਲਵਾਰ ਦੇ ਇੱਕ ਹੀ ਵਾਰ ਨਾਲ ਉਸ ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ।" 'ਮਹਮਾ ਪ੍ਰਕਾਸ਼' ਦੇ ਲੇਖਕ ਦੀ ਵੀ ਇਹੋ ਰਾਇ ਹੈ ਕਿ "ਵਜ਼ੀਰ ਖ਼ਾਂ, ਬੰਦੇ ਦੇ ਹੱਥੋਂ ਮਰਿਆ, ਗੁਰੂ ਜੀ ਵੱਲੋਂ ਬਖ਼ਸ਼ੇ ਤੀਰਾਂ ਵਿੱਚੋਂ ਇਕ ਨਾਲ।" ਇਸ ਸਬੰਧ ਵਿੱਚ ਭਾਈ ਕਰਮ ਸਿੰਘ ਲਿਖਦਾ ਹੈ ਕਿ "ਦੁਵੱਲਿਓਂ ਸੂਰਮੇ ਖਟਾ-ਖਟ ਤਲਵਾਰ ਚਲਾ ਰਹੇ ਸਨ ਕਿ ਅਚਨਚੇਤ ਹੀ ਵਜ਼ੀਰ ਖ਼ਾਨ ਨੂੰ ਤੀਰ ਜਾ ਲੱਗਾ ਅਤੇ ਉਹ ਦੜ ਕਰਕੇ ਘੋੜੇ ਤੋਂ ਜਾ ਡਿੱਗਾ।" ਗੱਲ ਨੂੰ ਅੱਗੇ ਤੋਰਦਿਆਂ, ਗੁਰਦੇਵ ਸਿੰਘ ਦਿਉਲ ਆਪਣੀ ਪੁਸਤਕ, 'ਬੰਦਾ ਬਹਾਦਰ-ਇਕ ਜੀਵਨੀ' ਦੇ ਪੰਨਾ 34 ਉੱਤੇ ਲਿਖਦਾ ਹੈ ਕਿ "ਜਿਉਂ ਹੀ ਵਜ਼ੀਰ ਖ਼ਾਂ ਡਿੱਗਾ, ਉਸ ਦੀ ਫ਼ੌਜ ਵਿੱਚ ਭਾਜੜ ਪੈ ਗਈ ਅਤੇ ਉਸ ਨੂੰ ਜਿਊਂਦਾ ਪਕੜ ਲਿਆ ਗਿਆ।" ਕਰਮ ਸਿੰਘ ਆਖਦਾ ਹੈ ਕਿ "ਤਦ ਵਜ਼ੀਰ ਖ਼ਾਂ ਨੂੰ ਇੱਕ ਰੱਸੇ ਨਾਲ ਬੰਨ੍ਹ ਕੇ ਸ਼ਹਿਰ ਵਿੱਚ ਘਸੀਟਿਆ ਗਿਆ। ਤਦ

ਉਸ ਦੇ ਸਰੀਰ ਨੂੰ ਇੱਕ ਦਰਖ਼ਤ ਨਾਲ ਬੰਨ੍ਹ ਦਿੱਤਾ ਗਿਆ, ਤਾਂ ਜੋ ਪੰਛੀ ਮੌਜ ਉਡਾ ਸਕਣ।" ਸੋਹਣ ਸਿੰਘ ('ਬੰਦਾ ਦੀ ਬਰੇਵ' ਦਾ ਲੇਖਕ) ਵੀ ਇਸ ਘਟਨਾ ਦੀ ਪੁਸ਼ਟੀ ਕਰਦਾ ਹੋਇਆ ਕਹਿੰਦਾ ਹੈ-"ਉਸ (ਵਜ਼ੀਰ ਖ਼ਾਂ) ਦੀਆਂ ਲੱਤਾਂ ਇੱਕ ਰੱਸੀ ਨਾਲ ਬੰਨ੍ਹ ਦਿੱਤੀਆਂ ਗਈਆਂ, ਉਸ ਨੂੰ ਸ਼ਹਿਰ ਦੇ ਬਾਜ਼ਾਰਾਂ ਵਿੱਚ ਘਸੀਟਿਆ ਗਿਆ ਅਤੇ ਇੰਝ ਕੀਤੇ ਜਾਣ ਮਗਰੋਂ, ਉਸ ਨੂੰ ਇੱਕ ਦਰਖ਼ਤ ਨਾਲ ਬੰਨ੍ਹ ਦਿੱਤਾ ਗਿਆ, ਜਿੱਥੇ ਉਸ ਦੀ ਲਾਸ਼ ਇੱਲ੍ਹਾਂ-ਚੀਲ੍ਹਾਂ ਲਈ ਦਾਅਵਤ ਦੇ ਕੰਮ ਆਈ।" ਖ਼ਜ਼ਾਨ ਸਿੰਘ ਵੀ ਇਸ ਤੱਥ ਦੀ ਪੁਸ਼ਟੀ ਕਰਦਾ ਹੈ ਕਿ ਵਜ਼ੀਰ ਖ਼ਾਂ ਘੋੜੇ ਤੋਂ ਡਿੱਗ ਪਿਆ ਤੇ ਜ਼ਿੰਦਾ ਹੀ ਕਾਬੂ ਕਰ ਲਿਆ ਗਿਆ ਅਤੇ ਮਗਰੋਂ ਕਤਲ ਕਰ ਦਿੱਤਾ ਗਿਆ। ਗਿਆਨੀ ਗਿਆਨ ਸਿੰਘ ਦੇ ਵਿਚਾਰ ਅਨੁਸਾਰ "ਇੱਕ ਸਿੰਘ ਦੇ ਤੀਰ ਨਾਲ ਵਜ਼ੀਰ ਖ਼ਾਂ ਮਾਰਿਆ ਗਿਆ।. . . ਫ਼ਤਹਿ ਸਿੰਘ ਨੇ ਵਜ਼ੀਰ ਖ਼ਾਂ ਦੀ ਲਾਸ਼ ਨੂੰ ਚੁੱਕ ਕੇ ਬੰਦੇ ਕੋਲ ਪੁਚਾਇਆ।" ਖ਼ੈਰ! ਮੌਤ ਭਾਵੇਂ ਕਿਵੇਂ ਵੀ ਹੋਈ ਹੋਵੇ, ਪਾਪੀ ਨੂੰ ਉਸ ਦੇ ਕੀਤੇ ਦਾ ਫ਼ਲ ਮਿਲ ਗਿਆ-ਸਿੱਖਾਂ ਨੇ ਉਸ ਦਾ 'ਕਰਜ਼ ਵਿਆਜ ਸਮੇਤ ਮੋੜ ਦਿੱਤਾ'। (ਕਾਸ਼! ਗੁਰੂ ਗੋਬਿੰਦ ਸਿੰਘ, ਸੂਬਾ-ਸਰਹਿੰਦ ਦਾ ਅੰਤ ਅਤੇ ਆਪਣੇ ਸਿਰਜੇ ਖ਼ਾਲਸੇ ਦੀ ਚੜ੍ਹਤ ਵੇਖ ਸਕਦੇ!!)

"ਜਿਹੜਾ ਵਿਅਕਤੀ ਬਗੈਰ ਸੋਚੇ-ਸਮਝੇ ਹੀ ਆਪਣੀ ਸ਼ਕਤੀ ਦੀ ਦੁਰਵਰਤੋਂ ਕਰਦਾ ਹੈ, ਉਹ ਉਸੇ ਰਾਹ 'ਤੇ ਖ਼ਤਮ ਹੋ ਜਾਂਦਾ ਹੈ।"

-ਮਹਾਂਭਾਰਤ

# ਸਿੱਖਾਂ ਦਾ ਸਰਹਿੰਦ 'ਤੇ ਕਬਜ਼ਾ

ਚੱਪੜਚਿੜੀ ਦੇ ਮੈਦਾਨ ਵਿੱਚ ਮੁਗ਼ਲਾਂ ਨੂੰ ਲੱਕ-ਤੋੜਵੀਂ ਸ਼ਿਕਸਤ ਦੇਣ ਉਪਰੰਤ ਸਿੱਖ, 14 ਮਈ, 1710 ਈ. ਨੂੰ ਜੇਤੂਆਂ ਦੀ ਸ਼ਕਲ ਵਿੱਚ ਸਰਹਿੰਦ ਵਿੱਚ ਦਾਖ਼ਲ ਹੋਏ (ਗੁਰਦੇਵ ਸਿੰਘ ਦਿਉਲ ਅਤੇ ਈ. ਸੀ. ਅਰੋੜਾ ਅਨੁਸਾਰ ਜੇਤੂ ਸਿੱਖ, ਬੰਦਾ ਬਹਾਦਰ ਦੀ ਸਰਦਾਰੀ ਅਧੀਨ 24 ਮਈ, 1710 ਈ. ਨੂੰ ਸਰਹਿੰਦ ਵਿੱਚ ਦਾਖ਼ਲ ਹੋਏ)। ਸਰਹਿੰਦ 'ਤੇ ਕਬਜ਼ਾ ਕਰਨ ਲਈ ਸਿੱਖਾਂ ਨੂੰ ਸਭ ਤੋਂ ਪਹਿਲਾਂ ਸ਼ਾਹੀ ਕਿਲ੍ਹੇ ਤੋਂ ਅੱਗ ਵਰ੍ਹਾਉਂਦੀ ਇੱਕ ਤੋਪ ਦਾ ਸਾਹਮਣਾ ਕਰਨਾ ਪਿਆ। ਲਗਪਗ 500 ਸਿੰਘ ਇਸ ਲੜਾਈ ਵਿੱਚ ਸ਼ਹੀਦ ਹੋ ਗਏ, ਪਰ ਅੰਤ, ਸਿੱਖ ਸਰਹਿੰਦ ਉੱਤੇ ਕਬਜ਼ਾ ਕਰਨ ਵਿੱਚ ਸਫ਼ਲ ਹੋ ਗਏ। ਜਿੱਥੇ ਇਨ੍ਹਾਂ ਸ਼ਹੀਦ ਸਿੰਘਾਂ ਦਾ ਸਸਕਾਰ ਕੀਤਾ ਗਿਆ ਸੀ, ਉਸ ਅਸਥਾਨ ਨੂੰ ਅੱਜ 'ਸ਼ਹੀਦ ਗੰਜ' ਦੇ ਨਾਂ ਨਾਲ ਜਾਣਿਆ ਤੇ ਸਤਿਕਾਰਿਆ ਜਾਂਦਾ ਹੈ।

ਸਰਹਿੰਦ ਦੀ ਜਿੱਤ ਪਿੱਛੋਂ ਤਿੰਨ ਦਿਨ ਉੱਥੇ ਲੁੱਟ-ਮਾਰ ਚਲਦੀ ਰਹੀ ਅਤੇ ਮੁਸਲਮਾਨਾਂ ਦਾ ਕਤਲੇ-ਆਮ ਕੀਤਾ ਗਿਆ। ਚੌਥੇ ਦਿਨ ਬੰਦਾ ਬਹਾਦਰ ਨੇ ਨਿੱਜੀ ਪੱਧਰ 'ਤੇ ਦਖ਼ਲ ਦੇ ਕੇ ਇਸ ਕਾਰਵਾਈ ਨੂੰ ਬੰਦ ਕਰਵਾ ਦਿੱਤਾ ਸੀ। ਲੁੱਟ-ਮਾਰ ਦਾ ਜ਼ਿਕਰ ਕਰਦਿਆਂ ਡਾ. ਗੰਡਾ ਸਿੰਘ ਲਿਖਦਾ ਹੈ ਕਿ "ਇਸ ਵੇਲੇ ਲੁਟੇਰਿਆਂ ਦੀਆਂ ਧਾੜਾਂ ਦੀ ਭੀ ਚੜ੍ਹ ਮਚ ਗਈ ਅਤੇ ਸ਼ਹਿਰ ਵਿੱਚ ਆਮ ਲੁੱਟ ਪੈ ਗਈ।" 19ਵੀਂ ਸਦੀ ਦਾ ਪ੍ਰਸਿੱਧ ਇਤਿਹਾਸਕਾਰ ਸੱਯਦ ਮੁਹੰਮਦ ਲਤੀਫ਼ ਆਪਣੀ ਪੁਸਤਕ, 'ਹਿਸਟਰੀ ਆਫ਼ ਦੀ ਪੰਜਾਬ', ਨਵੀਂ ਦਿੱਲੀ,1904, ਪੰਨਾ 274-75 ਉੱਤੇ ਲਿਖਦਾ ਹੈ-"ਬੰਦਾ ਹੁਣ ਸਰਹਿੰਦ ਵਿੱਚ ਦਾਖ਼ਲ ਹੋਇਆ ਅਤੇ ਸਾਰੇ ਸ਼ਹਿਰ ਨੂੰ ਜੰਗਲੀ ਅਤੇ ਬਦਲਾ-ਲਊ ਢੰਗ ਨਾਲ ਸਜ਼ਾ ਦਿੱਤੀ। . . . ਕਬਰਸਤਾਨ ਦੀ ਪਵਿੱਤ੍ਰਤਾ ਵੀ ਭੰਗ ਕੀਤੀ ਗਈ ਅਤੇ ਲਾਸ਼ਾਂ ਕਬਰਾਂ ਵਿੱਚੋਂ ਕੱਢੀਆਂ ਗਈਆਂ ਅਤੇ ਟੁਕੜੇ-ਟੁਕੜੇ ਕੀਤੀਆਂ ਗਈਆਂ।" ਇਸ ਵਿੱਚ ਕੋਈ ਸ਼ੱਕ ਨਹੀਂ ਕਿ ਮੁਸਲਮਾਨਾਂ ਦਾ ਕਤਲੇ-ਆਮ ਹੋਇਆ, ਪਰ ਕਬਰਾਂ 'ਚੋਂ ਲਾਸ਼ਾਂ ਕੱਢਣ ਦੀ ਗੱਲ



ਸੱਚ 'ਤੇ ਆਧਾਰਿਤ ਨਹੀਂ, ਇੱਕ ਪੱਖਪਾਤੀ ਇਤਿਹਾਸਕਾਰ ਦੇ ਮਨ ਦੀ ਉਪਜ ਹੈ। ਹਾਂ! ਮਾਲੇਰਕੋਟਲਾ ਵਿਖੇ ਇੱਕ ਕਬਰ ਪੁੱਟੀ ਗਈ ਸੀ, ਜੋ ਇੱਕ ਸਿੱਖ ਇਸਤਰੀ ਬੀਬੀ ਅਨੂਪ ਕੌਰ ਦੀ ਸੀ, ਜਿਸ ਨੂੰ ਸ਼ੇਰ ਮਹੁੰਮਦ ਖ਼ਾਂ ਚੁੱਕ ਕੇ ਲੈ ਗਿਆ ਸੀ ਤੇ ਉਸ ਨੇ ਆਪਣੀ ਇੱਜ਼ਤ ਦੀ ਰਾਖੀ ਲਈ ਆਤਮ-ਹੱਤਿਆ ਕਰ ਲਈ ਸੀ ਅਤੇ ਸ਼ੇਰ ਮੁਹੰਮਦ ਖ਼ਾਂ ਨੇ ਉਸ ਨੂੰ ਦਫ਼ਨਾ ਦਿੱਤਾ ਸੀ। ਇਵੇਂ ਹੀ ਖ਼ਾਫ਼ੀ ਖ਼ਾਨ, ਮੁਹੰਮਦ ਲਤੀਫ਼ ਆਦਿ ਵੱਲੋਂ ਲਾਇਆ ਇਹ ਦੂਸ਼ਣ ਵੀ ਉੱਕਾ ਹੀ ਨਿਰਮੂਲ ਹੈ ਕਿ ਸਿੱਖਾਂ

ਨੇ ਮਸੀਤਾਂ ਦੀ ਬੇਹੁਰਮਤੀ ਕੀਤੀ। ਸਰਹਿੰਦ ਵਿਖੇ ਸ਼ੇਖ਼ ਅਹਿਮਦ ਮੁਜੱਦਦ ਅਲਫ਼-ਸਾਨੀ ਦਾ ਸ਼ਾਨਦਾਰ ਮਜ਼ਾਰ ਹੈ, ਜੋ ਹੁਣ ਤੱਕ ਵੀ ਉਸੇ ਤਰ੍ਹਾਂ ਖੜ੍ਹਾ ਹੈ ਜਿਵੇਂ ਕਿ ਸਰਹਿੰਦ ਦੀ ਜਿੱਤ ਤੋਂ ਪਹਿਲਾਂ ਸੀ। ਇਵੇਂ ਹੀ ਕਈ ਹੋਰ ਪੁਰਾਤਨ ਮਸਜਿਦਾਂ ਅੱਜ ਵੀ ਚੰਗੀ ਹਾਲਤ ਵਿੱਚ ਮੌਜੂਦ ਹਨ। ਉਂਝ ਵੀ, ਇਤਿਹਾਸ ਗਵਾਹ ਹੈ, ਬੰਦਾ ਬਹਾਦਰ ਇਸਲਾਮ ਦਾ ਵੈਰੀ ਨਹੀਂ ਸੀ। ਉਸ ਨੇ ਇਸਲਾਮ ਦੇ ਪੈਗੰਬਰਾਂ, ਪੀਰਾਂ, ਫ਼ਕੀਰਾਂ, ਧਾਰਮਿਕ ਗ੍ਰੰਥਾਂ, ਤਿਉਹਾਰਾਂ ਤੇ ਵਾਰਸ਼ਕ ਦਿਹਾੜਿਆਂ ਦਾ ਕਦੇ ਵਿਰੋਧ/ਅਪਮਾਨ ਨਹੀਂ ਕੀਤਾ। ਖ਼ੈਰ!

ਸ਼ਾਹੀ ਅਮੀਰ ਅਤੇ ਪੰਥ ਦੋਖੀ ਵਿਸ਼ੇਸ਼ ਤੌਰ ’ਤੇ ਸਿੱਖਾਂ ਦੇ ਰੋਹ ਦਾ ਨਿਸ਼ਾਨਾ ਬਣੇ। ਮਹਿਲ-ਮਾੜੀਆਂ ਢਾਹ ਕੇ ਰੱਖ ਦਿੱਤੀਆਂ। ਸੁੱਚਾ ਨੰਦ ਦੀ ਹਵੇਲੀ ਸਵਾਹ ਦੇ ਢੇਰ ਵਿੱਚ ਬਦਲ ਦਿੱਤੀ, ਜਿਸ ਦਾ ‘ਇਬਰਤ ਨਾਮਾ’ ਵਿੱਚ ਜ਼ਿਕਰ ਕਰਦਿਆਂ ਮੁਹੰਮਦ ਕਾਸਮ ਲਿਖਦਾ ਹੈ-“ਖ਼ਾਸ ਕਰਕੇ ਵਜ਼ੀਰ ਖ਼ਾਂ ਦੇ ਪੇਸ਼ਕਾਰ ਸੁੱਚਾ ਨੰਦ ਦੀ ਹਵੇਲੀ ਅਤੇ ਮਾਲ ਦੌਲਤ ਜਿਵੇਂ ਇਸ ਦਿਨ ਲਈ ਹੀ ਬਣੇ ਅਤੇ ਜਮ੍ਹਾਂ ਕੀਤੇ ਹੋਏ ਸਨ ਕਿ ਸਵਰਗਾਂ ਵਰਗੇ ਮਹਿਲ ਕਾਵਾਂ ਦੇ ਅੱਡੇ ਬਣਨ।” ਅਮੀਰਾਂ-ਵਜ਼ੀਰਾਂ ਦੇ ਘਰੋਂ ਲੁੱਟੀ ਧਨ-ਦੌਲਤ ਦਾ ਜ਼ਿਕਰ ਕਰਦਿਆਂ ਡਾ. ਗੰਡਾ ਸਿੰਘ ਲਿਖਦਾ ਹੈ ਕਿ “ਬੰਦੇ ਦੇ ਹੱਥ ਆਏ ਲੁੱਟ ਦੇ ਮਾਲ ਦੀ ਕੀਮਤ ਦਾ ਅੰਦਾਜ਼ਾ 2 ਕਰੋੜ ਹੋਵੇਗਾ, ਜੋ ਕਿ ਵਜ਼ੀਰ ਖ਼ਾਂ ਦੀ ਮਲਕੀਅਤ ਸੀ ਅਤੇ ਕੁਝ ਲੱਖ, ਜੋ ਕਿ ਸੁੱਚਾ ਨੰਦ ਅਤੇ ਦੂਜਿਆਂ ਦੀ ਮਲਕੀਅਤ ਸੀ।”

ਵਜ਼ੀਰ ਖ਼ਾਂ ਦੇ ਮਾਰੇ ਜਾਣ ਅਤੇ ਸ਼ਾਹੀ ਸੈਨਾ ਦੀ ਹਾਰ ਦੀ ਖ਼ਬਰ ਸੁਣਦੇ ਸਾਰ ਵਜ਼ੀਰ ਖ਼ਾਂ ਦਾ ਸਭ ਤੋਂ ਵੱਡਾ ਪੁੱਤਰ ਆਪਣੇ ਪਰਿਵਾਰ ਦੇ ਬੰਦੇ ਲੈ ਕੇ ਦਿੱਲੀ ਨੂੰ ਭੱਜ ਗਿਆ ਸੀ। ਹੁਣ, ਸ਼ਾਇਦ ਤੁਸੀਂ ਇਹ ਵੀ ਜਾਨਣਾ ਚਾਹੋਗੇ ਕਿ ਵਜ਼ੀਰ ਖ਼ਾਂ ਦੇ ਬਦਨਾਮ ਪੇਸ਼ਕਾਰ ਸੁੱਚਾ ਨੰਦ ਦਾ ਕੀ ਬਣਿਆ? ਇਸ ਸਬੰਧ ਵਿੱਚ ਡਾ. ਗੰਡਾ ਸਿੰਘ ਲਿਖਦਾ ਹੈ-“ਸੁੱਚਾ ਨੰਦ ਚਲਾਕ ਬੰਦਾ ਸੀ। ਬਚ ਕੇ ਨਿਕਲ ਗਿਆ।” ਈ. ਸੀ. ਅਰੋੜਾ ਲਿਖਦਾ ਹੈ-“ਸੁੱਚਾ ਨੰਦ ਨੂੰ, ਜਿਸ ਨੇ ਵਜ਼ੀਰ ਖ਼ਾਂ ਨੂੰ ਗੁਰੂ ਸਾਹਿਬ ਦੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਲਈ ਉਕਸਾਇਆ ਸੀ, ਬੰਦੀ ਬਣਾ ਲਿਆ ਗਿਆ। ਉਸਦਾ ਅਪਮਾਨ ਕੀਤਾ ਗਿਆ ਅਤੇ ਜੁੱਤੀਆ ਮਾਰ-ਮਾਰ ਕੇ ਉਸਦਾ ਅੰਤ ਕਰ ਦਿੱਤਾ ਗਿਆ।” ਗੁਰਦੇਵ ਸਿੰਘ ਦਿਉਲ ਇਸ ਤੱਥ ਨੂੰ ਕੁਝ ਇਸ ਤਰ੍ਹਾਂ ਬਿਆਨ ਕਰਦਾ ਹੈ-“ਸਿੱਖਾਂ ਨੇ ਸੁੱਚਾ ਨੰਦ ਨੂੰ ਵੀ ਗ੍ਰਿਫ਼ਤਾਰ ਕਰ ਲਿਆ। ਉਸ ਦੇ ਨੱਕ ਵਿੱਚ ਲੋਹੇ ਦੀ ਮੁੰਦਰੀ ਪਾ ਦਿੱਤੀ ਗਈ, ਜਿਸ ਵਿੱਚੋਂ ਰੱਸੀ ਗੁਜ਼ਾਰ ਕੇ, ਸਾਰੀਆਂ ਗਲ਼ੀਆਂ ਵਿੱਚ ਭੀਖ ਮੰਗਣ ਲਈ

ਘੁੰਮਾਇਆ। ਹਰ ਦੁਕਾਨ 'ਤੇ ਉਸ ਨੂੰ ਜੁੱਤੀਆਂ ਪੈਂਦੀਆਂ, ਇੱਥੋਂ ਤੱਕ ਕਿ ਉਸ ਦੀ ਮੌਤ ਹੋ ਗਈ।" ਮੈਕਾਲਿਫ਼, ਕਰਮ ਸਿੰਘ, ਸੋਹਣ ਸਿੰਘ ਅਤੇ ਖ਼ਜ਼ਾਨ ਸਿੰਘ, ਉਪਰੋਕਤ ਤੱਥ ਦੀ ਪੁਸ਼ਟੀ ਕਰਦੇ ਹਨ।

ਇਤਫ਼ਾਕਵੱਸ, ਬੇਸ਼ੱਕ ਇਹ ਕਹਿਣਾ ਇੱਕ ਰਵਾਇਤ ਹੀ ਬਣ ਚੁੱਕੀ ਹੈ ਕਿ ਬੰਦਾ ਬਹਾਦਰ ਨੇ ਸਰਹਿੰਦ ਦੀ 'ਇੱਟ ਨਾਲ ਇੱਟ ਵਜਾ ਦਿੱਤੀ' ਸੀ, ਭਾਵ ਸਰਹਿੰਦ ਨੂੰ ਬੁਰੀ ਤਰ੍ਹਾਂ ਤਬਾਹ ਕਰ ਦਿੱਤਾ ਸੀ, ਪਰ ਆਧੁਨਿਕ ਖੋਜ ਤੋਂ ਇਹ ਸੰਕੇਤ ਮਿਲਦਾ ਹੈ ਕਿ ਸਰਹਿੰਦ ਨੂੰ ਉਦੋਂ ਬੁਰੀ ਤਰਾਂ ਤਬਾਹ ਕੀਤਾ ਗਿਆ, ਜਦੋਂ ਸੰਨ 1763 ਈ. ਵਿੱਚ ਸ. ਜੱਸਾ ਸਿੰਘ ਆਹਲੂਵਾਲੀਆ ਦੀ ਕਮਾਲ ਹੇਠ ਸਿੱਖਾਂ ਨੇ ਸਰਹਿੰਦ ਨੂੰ ਮੁੜ ਫ਼ਤਹਿ ਕੀਤਾ। ਇਸ ਵੇਰ ਵੀ ਸਿੰਘਾਂ ਨੇ ਸਰਹਿੰਦ ਦੇ ਸੂਬੇਦਾਰ ਜ਼ੈਨ ਖ਼ਾਂ ਨੂੰ ਇੱਕ ਝਪਟ ਵਿੱਚ ਮੌਤ ਦੇ ਘਾਟ ਉਤਾਰ ਦਿੱਤਾ ਸੀ। ਖ਼ੈਰ!

ਸਰਹਿੰਦ ਦੀ ਜਿੱਤ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੇ ਇੱਕ ਪ੍ਰਮੁੱਖ ਜਰਨੈਲ ਬਾਜ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਨਿਯੁਕਤ ਕੀਤਾ ਅਤੇ ਸਰਦਾਰ ਆਲੀ ਸਿੰਘ ਨੂੰ ਉਸ ਦਾ ਡਿਪਟੀ ਥਾਪਿਆ (ਸਰਦਾਰ ਫ਼ਤਹਿ ਸਿੰਘ ਨੂੰ ਪਹਿਲਾਂ ਹੀ ਸਮਾਣਾ ਤੇ ਉਸ ਦੇ ਆਲ਼ੇ-ਦੁਆਲ਼ੇ ਦੇ ਇਲਾਕੇ ਦਾ ਹਾਕਮ ਥਾਪਿਆ ਜਾ ਚੁੱਕਾ ਸੀ। ਸਰਦਾਰ ਰਾਮ ਸਿੰਘ, ਜੋ ਸਰਦਾਰ ਬਾਜ ਸਿੰਘ ਦਾ ਭਰਾ ਸੀ, ਤੇ ਸਰਦਾਰ ਬਿਨੋਦ ਸਿੰਘ ਨੂੰ ਥਾਨੇਸਰ ਦੇ ਰਾਜ-ਪ੍ਰਬੰਧ ਦੀ ਜ਼ਿਮੇਵਾਰੀ ਸੌਂਪੀ ਗਈ)। ਹੁਣ ਤੁਸੀਂ ਵੇਖੋਗੇ ਕਿ ਸਰਹਿੰਦ ਦੀ ਜਿੱਤ ਤੋਂ ਬਾਅਦ ਸਿੱਖ ਉਸ ਸ਼ਾਹ ਰਾਹ 'ਤੇ ਹੋ ਤੁਰੇ ਜੋ ਉਨ੍ਹਾਂ ਨੂੰ ਸਿੱਧਾ ਸਿੱਖ ਰਾਜ ਦੀ ਸਥਾਪਨਾ ਵੱਲ ਲੈ ਜਾ ਰਿਹਾ ਸੀ।

# ਸਿੱਖ ਰਾਜ ਦੀ ਸਥਾਪਨਾ ਅਤੇ ਹੋਰ ਜਿੱਤਾਂ

ਸਰਹਿੰਦ ਦੀ ਜਿੱਤ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਬੜੇ ਉਤਸ਼ਾਹ ਨਾਲ ਮੁਗ਼ਲਾਂ ਵਿਰੁੱਧ ਵੱਡੇ ਪੱਧਰ 'ਤੇ ਸੈਨਿਕ ਕਾਰਵਾਈ ਆਰੰਭ ਕਰ ਦਿੱਤੀ। ਮੁਗ਼ਲਾਂ ਦਾ ਨਾਸ਼ ਕਰਕੇ ਸਿੱਖ ਰਾਜ ਦੀ ਸਥਾਪਨਾ ਕਰਨੀ, ਹੁਣ ਉਸ ਦਾ ਮੁੱਖ ਉਦੇਸ਼ ਬਣ ਚੁੱਕਾ ਸੀ। ਇਹੋ ਕਾਰਨ ਹੈ ਕਿ ਸਰਹਿੰਦ ਦੀ ਜਿੱਤ ਤੋਂ ਬਾਅਦ ਸਿੱਖਾਂ ਨੇ ਪਿੱਛੇ ਮੁੜ ਕੇ ਨਹੀਂ ਵੇਖਿਆ, ਉਹ ਮੁਗ਼ਲਾਂ ਨੂੰ ਦੱਬੀ ਚਲੇ ਗਏ। ਦਰਅਸਲ, ਤਾਕਤ ਦਾ ਸੁਆਦ ਚੱਖਣ ਉਪਰੰਤ ਹੁਣ ਉਨ੍ਹਾਂ ਵਿੱਚ ਆਤਮ-ਵਿਸ਼ਵਾਸ ਪੈਦਾ ਹੋ ਚੁੱਕਾ ਸੀ ਕਿ ਉਹ ਮੁਗ਼ਲਾਂ ਨੂੰ ਢਾਹ ਸਕਦੇ ਹਨ। ਇਸ ਤਰ੍ਹਾਂ ਸਰਹਿੰਦ ਦੀ ਜਿੱਤ ਨੇ ਮੁਗ਼ਲਾਂ ਨੂੰ, ਸਹੀ ਅਰਥਾਂ ਵਿੱਚ, ਪਹਿਲੀ ਵੇਰ ਸਿੱਖ ਸ਼ਕਤੀ ਦਾ ਅਹਿਸਾਸ ਕਰਵਾਇਆ। ਚੇਤੇ ਰਹੇ! ਸਰਹਿੰਦ ਦੀ ਜਿੱਤ ਦਾ ਸਾਹਿਬਜ਼ਾਦਿਆਂ ਦੀ ਸ਼ਹਾਦਤ ਨਾਲ ਸਿੱਧਾ ਸਬੰਧ ਹੈ। ਇੰਝ ਪ੍ਰਤੀਤ ਹੁੰਦਾ ਹੈ ਜਿਵੇਂ ਸਰਹਿੰਦ ਦੀ 'ਖ਼ੂਨੀ ਦੀਵਾਰ' ਨੇ ਸਿੱਖਾਂ ਨੂੰ ਆਪ ਮੂਹਰੇ ਹੋ ਕੇ ਰਾਹ ਵਿਖਾਇਆ ਹੋਵੇ। ਦੂਜੇ ਸ਼ਬਦਾ ਵਿੱਚ, ਬੰਦਾ ਬਹਾਦਰ ਦੀ ਕਮਾਨ ਹੇਠ ਸਿੱਖਾਂ ਦੀਆਂ ਮੁਗ਼ਲਾਂ ਵਿਰੁੱਧ ਜਿੱਤਾਂ, ਸਾਕਾ ਸਰਹਿੰਦ ਦੇ ਤਿੱਖੇ ਪ੍ਰਤੀਕਰਮ ਵਜੋਂ ਹੀ ਸੰਭਵ ਹੋ ਸਕੀਆਂ। ਸੱਚ ਤਾਂ ਇਹ ਹੈ ਕਿ ਸਾਕਾ ਸਰਹਿੰਦ ਨੇ ਇਤਿਹਾਸ ਨੂੰ ਨਵੀਆਂ ਲੀਹਾਂ 'ਤੇ ਤੁਰਨ ਲਈ ਮਜਬੂਰ ਕੀਤਾ। ਖ਼ੈਰ!

ਬਾਬਾ ਬੰਦਾ ਸਿੰਘ ਬਹਾਦਰ ਦੀ ਸੁਚੱਜੀ ਅਗਵਾਈ ਹੇਠ ਜਿੱਤਾਂ ਦਾ ਸਿਲਸਿਲਾ ਨਿਰੰਤਰ ਜਾਰੀ ਰਿਹਾ, ਹਰ ਪਾਸੇ ਉਸ ਦੀ ਜਿੱਤ ਦੇ ਡੰਕੇ ਵੱਜਣ ਲੱਗੇ। ਇਸੇ ਚੜ੍ਹਤ ਦੌਰਾਨ ਬੰਦਾ ਬਹਾਦਰ ਨੇ ਸਢੌਰਾ ਤੇ ਨਾਹਣ ਵਿਚਕਾਰ ਮੁਖ਼ਲਿਸਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ ਅਤੇ ਇਸ ਨੂੰ 'ਲੋਹਗੜ੍ਹ' ਦਾ ਨਾਂ ਦਿੱਤਾ (ਮੁਖ਼ਲਿਸਗੜ੍ਹ ਦਾ ਕਿਲ੍ਹਾ ਬਾਦਸ਼ਾਹ ਸ਼ਾਹਜਹਾਨ ਨੇ ਬਣਵਾਇਆ ਸੀ। ਇਹ ਹਿਮਾਲਾ ਪਰਬਤ ਦੀਆਂ ਸਿੱਧੀਆਂ ਚੜ੍ਹਾਈਆਂ ਵਿੱਚ ਇੱਕ ਉੱਚੀ ਢੇਰੀ ਉੱਤੇ ਖੜ੍ਹਾ ਸੀ ਅਤੇ ਇਸ ਤੱਕ ਪਹੁੰਚ ਕਰਨੀ ਕਾਫ਼ੀ ਕਠਿਨ ਕੰਮ ਸੀ)।

ਇਸ ਤਰ੍ਹਾਂ ਲੋਹਗੜ੍ਹ, ਸਿੱਖਾਂ ਦੇ ਨਵੇਂ ਬਣ ਰਹੇ ਰਾਜ ਦੀ ਰਾਜਧਾਨੀ ਬਣ ਗਿਆ।

ਹੁਣ ਬੰਦਾ ਬਹਾਦਰ ਇੱਕ ਛੋਟਾ ਜਿਹਾ ਬਾਦਸ਼ਾਹ ਬਣ ਗਿਆ ਸੀ। ਉਸ ਨੇ ਕਈ ਇਲਾਕੇ ਜਿੱਤ ਲਏ ਸਨ ਅਤੇ ਉਸ ਕੋਲ ਸ਼ਰਧਾਲੂ ਸਿੰਘਾਂ ਦੀ ਫ਼ੌਜ ਸੀ। ਰਾਜ-ਕਾਜ ਲਈ ਰਾਜਧਾਨੀ ਬਣ ਗਈ ਸੀ ਅਤੇ ਰਹਿਣ ਲਈ ਮਹਿਲ-ਮਾੜੀਆਂ ਵੀ। ਹੁਣ, ਬਾਦਸ਼ਾਹ ਹੋਣ ਦੀ ਪੱਕੀ ਨਿਸ਼ਾਨੀ ਵਜੋਂ ਬੰਦਾ ਬਹਾਦਰ ਨੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਨਾਂ 'ਤੇ ਸਿੱਕਾ ਜਾਰੀ ਕਰਕੇ ਸੁਤੰਤਰ ਸਿੱਖ ਰਾਜ ਦੀ ਘੋਸ਼ਣਾ ਕਰ ਦਿੱਤੀ। ਇਸ ਸਿੱਕੇ ਦੇ ਇੱਕ ਪਾਸੇ ਫ਼ਾਰਸੀ ਅੱਖਰਾਂ ਵਿੱਚ ਉੱਕਰੀ ਇਬਾਰਤ ਇਸ ਪ੍ਰਕਾਰ ਸੀ:

ਸਿੱਕਾ ਜ਼ਦਬਰ ਹਰ ਦੋ ਆਲਮ ਤੇਗ਼ਿ ਨਾਨਕ ਵਾਹਿਬ ਅਸਤ

ਫ਼ਤਹਿ ਗੋਬਿੰਦ ਸਿੰਘ ਸ਼ਾਹਿ-ਸ਼ਾਹਾਨ ਫ਼ਜ਼ਲਿ ਸੱਚਾ ਸਾਹਿਬ ਅਸਤ

ਅਰਥਾਤ:

ਸਿੱਕਾ ਮਾਰਿਆ ਦੋ ਜਹਾਨ ਉੱਤੇ, ਬਖ਼ਸ਼ਾਂ ਬਖ਼ਸ਼ੀਆਂ ਨਾਨਕ ਦੀ ਤੇਗ਼ ਨੇ ਜੀ।

ਫ਼ਤਹਿ ਸ਼ਾਹਿ-ਸ਼ਾਹਾਨ ਗੋਬਿੰਦ ਸਿੰਘ ਦੀ, ਮਿਹਰਾਂ ਕੀਤੀਆਂ ਸੱਚੇ ਰੱਬ ਇੱਕ ਨੇ ਜੀ।



ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਨਾਂ 'ਤੇ ਜਾਰੀ ਕੀਤੇ ਗਏ ਸਿੱਕੇ ਦੀ ਇੱਕ ਤਸਵੀਰ।

ਇਸ ਤੋਂ ਬਾਅਦ ਬੰਦਾ ਬਹਾਦਰ ਨੇ ਸਰਕਾਰੀ ਦਸਤਾਵੇਜ਼ਾਂ, ਸਨਦਾਂ, ਪਰਵਾਨਿਆਂ ਆਦਿ ਲਈ ਮੋਹਰ ਬਣਵਾਈ, ਜਿਸ ਦੇ ਇਹ ਸ਼ਬਦ ਸਨ :

ਦੇਗੋ ਤੇਗ਼ੋ ਫ਼ਤਹਿ ਓ ਨੁਸਰਤਿ ਬੇ-ਦਿਰੰਗ
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ

ਮੁਗ਼ਲ ਬਾਦਸ਼ਾਹਾਂ ਦੇ ਰਾਜ-ਸੰਮਤ ਦੀ ਤਰ੍ਹਾਂ ਬੰਦਾ ਬਹਾਦਰ ਨੇ ਵੀ ਸਰਹਿੰਦ ਦੀ ਫ਼ਤਹਿ ਤੋਂ ਇੱਕ ਨਵਾਂ ਸੰਮਤ ਆਰੰਭ ਕੀਤਾ ਸੀ। ਬੰਦਾ ਬਹਾਦਰ ਨੇ ਇਹ ਸਭ ਕੁਝ ਮੁਗ਼ਲ ਬਾਦਸ਼ਾਹਾਂ ਦੀ ਨਕਲ ਦੇ ਤੌਰ 'ਤੇ ਇਸ ਲਈ ਕੀਤਾ ਸੀ ਤਾਂਕਿ ਸਿੱਖ ਇਹ ਮਹਿਸੂਸ ਨਾ ਕਰਨ ਕਿ ਉਹ ਕਿਸੇ ਨਾਲੋਂ ਘੱਟ ਹਨ, ਯਾਨੀ ਜੇ ਮੁਗ਼ਲ ਬਾਦਸ਼ਾਹ ਦੀ ਰਾਜਧਾਨੀ, ਸਿੱਕੇ, ਮੋਹਰਾਂ ਅਤੇ ਰਾਜ-ਸੰਮਤ ਹਨ ਤਾਂ ਉਨ੍ਹਾਂ ਦੇ ਵੀ ਹਨ। ਪਰ ਇਹ ਦੁਨੀਆਂ ਦੇ ਇਤਿਹਾਸ ਦੀ ਇਕ ਅਦੁੱਤੀ ਮਿਸਾਲ ਹੈ ਕਿ ਖ਼ਾਲਸੇ ਦੇ ਰਾਜ-ਨੇਤਾ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੇ ਨਿੱਜੀ ਨਾਂ ਉੱਤੇ ਕੁਝ ਨਹੀਂ ਕੀਤਾ। ਉਹ ਆਪਣੇ-ਆਪ ਨੂੰ ਗੁਰੂ ਸਾਹਿਬਾਨ ਤੇ ਪੰਥ ਦਾ ਸੇਵਾਦਾਰ ਕਹਿੰਦਾ ਹੈ।

ਸੋ, ਬਾਬਾ ਬੰਦਾ ਸਿੰਘ ਬਹਾਦਰ (1670-1716 ਈ.), ਸਿੱਖਾਂ ਦਾ ਪਹਿਲਾ ਸੁਯੋਗ ਆਗੂ ਤੇ ਬਾਦਸ਼ਾਹ ਸੀ, ਜਿਸ ਨੇ ਪੰਜਾਬ ਵਿੱਚ ਸੁਤੰਤਰ ਰਾਜ ਕਾਇਮ ਕੀਤਾ ਅਤੇ ਸੱਤ ਸੌ ਸਾਲਾਂ ਤੋਂ ਪਏ ਗ਼ੁਲ਼ਾਮੀ ਦੇ ਜੂਲੇ ਨੂੰ ਪੰਜਾਬ ਦੇ ਗਲ਼ੋਂ ਲਾਹੁਣ ਦੀ ਸ਼ੁਰੂਆਤ ਕੀਤੀ। ਇਸ ਤਰ੍ਹਾਂ ਬੰਦਾ ਬਹਾਦਰ ਨੇ ਸਦੀਆਂ ਦੀ ਗ਼ੁਲਾਮੀ ਤੋਂ ਬਾਅਦ ਸਰਹਿੰਦ 'ਤੇ ਜਿੱਤ ਪ੍ਰਾਪਤ ਕਰਕੇ ਗ਼ਜ਼ਨਵੀ, ਤੈਮੂਰ ਤੇ ਬਾਬਰ ਦੇ ਖ਼ਾਨਦਾਨਾਂ ਵਿੱਚੋਂ ਅਖਵਾਉਣ ਵਾਲਿਆਂ ਦੀ ਆਨ ਤੇ ਸ਼ਾਨ ਨੂੰ ਮਿੱਟੀ ਵਿੱਚ ਮਿਲਾ ਕੇ ਰੱਖ ਦਿੱਤਾ। ਇਤਿਹਾਸ 'ਤੇ ਇੱਕ ਪਿਛਲਝਾਤ ਮਾਰਦਿਆਂ, ਗੁਰੂ ਗੋਬਿੰਦ ਸਿੰਘ ਨੇ ਸੰਨ 1699 ਈ: ਵਿੱਚ ਆਨੰਦਪੁਰ ਸਾਹਿਬ ਵਿਖੇ ਖ਼ਾਲਸੇ ਦੀ ਸਿਰਜਣਾ ਕਰਕੇ ਜਿਸ ਇਨਕਲਾਬੀ ਤਹਿਰੀਕ ਦੀ ਨੀਂਹ ਰੱਖੀ ਸੀ, ਉਹ ਆਪਣਾ ਰੰਗ ਵਿਖਾਉਣ ਲੱਗੀ। ਤੁਸੀਂ ਵੇਖ ਹੀ ਲਿਆ ਹੈ ਕਿ ਇੱਕ ਬਚੂੰਗੜੀ ਕੌਮ ਨੇ ਅਚਾਨਕ ਕੱਦ ਕੱਢਿਆ ਅਤੇ ਭਾਰਤ ਦੇ ਨਕਸ਼ੇ 'ਤੇ ਪਹਿਲੀ ਵੇਰ ਇੱਕ ਰਾਜਸੀ ਤਾਕਤ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਈ। ਇਤਫ਼ਾਕਵੱਸ, ਜਿਸ ਸਿੱਖ ਰਾਜ ਦਾ ਨੀਂਹ-ਪੱਥਰ ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹਿੰਦ 'ਤੇ ਜਿੱਤ ਪ੍ਰਾਪਤ ਕਰਕੇ ਰੱਖਿਆ ਸੀ, ਅੰਤ, ਉਹੀ ਛੋਟੀ ਜਿਹੀ ਤਾਕਤ, ਵੱਡੇ-ਵੱਡੇ ਸ਼ਹੀਦੀ ਸਾਕਿਆਂ ਤੇ ਘੱਲੂਘਾਰਿਆਂ ਵਿੱਚੋਂ ਗੁਜ਼ਰਦੀ, ਮਹਾਰਾਜਾ ਰਣਜੀਤ ਸਿੰਘ (1780-1839 ਈ.) ਵੇਲੇ ਇੱਕ ਵਿਸ਼ਾਲ ਸਿੱਖ ਸਲਤਨਤ ਦੇ ਰੂਪ ਵਿੱਚ ਸਾਹਮਣੇ ਆਈ। ਖ਼ੈਰ!

ਸਰਹਿੰਦ ਦੀ ਇਤਿਹਾਸਕ ਜਿੱਤ ਤੋਂ ਬਾਅਦ ਸਰਹਿੰਦ ਦਾ ਪੂਰਾ ਪ੍ਰਾਂਤ, ਜੋ ਕਰਨਾਲ ਤੋਂ ਲੁਧਿਆਣੇ ਤੱਕ ਫੈਲਿਆ ਹੋਇਆ ਸੀ ਤੇ ਜਿਸ ਤੋਂ ਲਗਪਗ 36

ਲੱਖ ਰੁਪਏ ਸਾਲ ਦੀ ਆਮਦਨ ਹੁੰਦੀ ਸੀ, ਸਿੱਖਾਂ ਦੇ ਹੱਥ ਆ ਗਿਆ। ਜਿੱਤਾਂ ਦਾ ਸਿਲਸਿਲਾ ਨਿਰੰਤਰ ਜਾਰੀ ਰਿਹਾ।

### ਘੁੜ੍ਹਾਣੀ, ਮਾਲੇਰਕੋਟਲਾ ਅਤੇ ਰਾਇ ਕੋਟ ਉੱਤੇ ਚੜ੍ਹਾਈਆਂ

ਬੰਦਾ ਬਹਾਦਰ ਨੇ ਘੁੜ੍ਹਾਣੀ, ਜੋ ਜ਼ਿਲ੍ਹਾ ਲੁਧਿਆਣਾ ਦੇ ਪਾਇਲ ਇਲਾਕੇ ਵਿੱਚ ਸਥਿਤ ਇੱਕ ਪਿੰਡ ਹੈ, ਦੇ ਗੁਰ-ਨਿੰਦਕ ਰਾਮ-ਰਾਈਆਂ ਨੂੰ ਸਜ਼ਾਵਾਂ ਦਿੱਤੀਆਂ। ਇੱਥੋਂ ਬੰਦਾ ਬਹਾਦਰ ਨੇ ਮਾਲੇਰਕੋਟਲੇ ਨੂੰ ਚਾਲੇ ਪਾਏ। ਮਾਲੇਰਕੋਟਲੇ ਪਹੁੰਚ ਕੇ, ਅਨੂਪ ਕੌਰ ਨਾਮੀ ਉਸ ਸੂਰਬੀਰ ਬੀਬੀ ਦੀ ਕਬਰ ਖੋਹਲੀ ਗਈ, ਜਿਸ ਨੇ ਆਪਣੇ ਧਰਮ ਤੇ ਸਤ ਦੀ ਰੱਖਿਆ ਲਈ ਜਾਨ ਕੁਰਬਾਨ ਕਰ ਦਿੱਤੀ ਸੀ। ਉਸ ਦੇ ਸਰੀਰ ਨੂੰ ਕਬਰ 'ਚੋਂ ਬਾਹਰ ਕੱਢ ਕੇ ਸਿੱਖ ਮਰਯਾਦਾ ਅਨੁਸਾਰ ਅਗਨ-ਭੇਟ ਕੀਤਾ ਗਿਆ। (ਅਨੂਪ ਕੌਰ, ਗੁਰੂ ਘਰ ਦੀ ਇੱਕ ਟਹਿਲਣ ਸੀ, ਜਿਸ ਨੂੰ ਸੰਨ1704 ਵਿੱਚ ਨਵਾਬ ਸ਼ੇਰ ਮੁਹੰਮਦ ਖ਼ਾਂ ਚੁੱਕ ਲਿਆਇਆ ਸੀ।)

ਮਾਲੇਰਕੋਟਲਿਓਂ ਬੰਦਾ ਬਹਾਦਰ ਰਾਇ ਕੋਟ ਜਾ ਧਮਕਿਆ। ਇੱਥੇ ਦੇ ਹਾਕਮ ਨੇ ਅੱਗੋਂ ਕੋਈ ਹੁੱਤ ਨਾ ਕੀਤੀ ਅਤੇ ਈਨ ਮੰਨ ਲਈ।

### ਗੰਗਾ-ਜਮੁਨਾ ਦੇ ਇਲਾਕਿਆਂ ਦੀਆਂ ਜਿੱਤਾਂ

ਬੰਦਾ ਬਹਾਦਰ ਆਪਣੇ ਸੈਨਿਕਾਂ ਨੂੰ ਜਮੁਨਾ ਪਾਰ ਲੈ ਗਿਆ ਅਤੇ ਜਲਾਲਾਬਾਦ ਨੂੰ ਜਾਂਦਿਆਂ ਰਾਹ ਵਿੱਚ ਉਸ ਨੇ ਸਹਾਰਨਪੁਰ ਉੱਤੇ ਹਮਲਾ ਕਰ ਦਿੱਤਾ। ਸਹਾਰਨਪੁਰ ਦਾ ਫ਼ੌਜਦਾਰ ਅਲੀ ਹਾਮਿਦ ਖ਼ਾਂ ਮੈਦਾਨ ਛੱਡ ਕੇ ਦਿੱਲੀ ਵੱਲ ਭੱਜ ਗਿਆ ਅਤੇ ਸਿੱਖਾਂ ਨੇ ਨਗਰ 'ਤੇ ਕਬਜ਼ਾ ਕਰ ਲਿਆ। ਬਿਹਤ, ਜੋ ਸਹਾਰਨਪੁਰ ਤੋਂ ਉੱਤਰ ਵੱਲ 17 ਮੀਲਾਂ ਦੀ ਵਿੱਥ 'ਤੇ ਸਥਿਤ ਹੈ, ਦੇ ਪੀਰਜ਼ਾਦੇ ਆਪਣੀਆਂ ਹਿੰਦੂ ਵਿਰੋਧੀ ਕਾਰਵਾਈਆਂ ਲਈ ਬੁਰੀ ਤਰ੍ਹਾਂ ਬਦਨਾਮ ਸਨ। ਕਰਮ ਸਿੰਘ ਆਪਣੀ ਪੁਸਤਕ-'ਬੰਦਾ ਬਹਾਦਰ' ਦੇ ਪੰਨੇ 85-86 ਉੱਤੇ ਲਿਖਦਾ ਹੈ ਕਿ ਬਿਹਤ ਦੇ ਪੀਰਜ਼ਾਦੇ ਗੱਲੀਆਂ ਵਿੱਚ ਲੋਕਾਂ ਦੇ ਸਾਹਮਣੇ ਗਊ-ਬਧ ਕਰਦੇ ਸਨ। ਸ਼ਹਿਰ ਨੂੰ ਫ਼ਤਹਿ ਕਰਨ ਉਪਰੰਤ ਸਾਰੇ ਦੇ ਸਾਰੇ ਪੀਰਜ਼ਾਦਿਆਂ ਨੂੰ ਕਤਲ ਕਰ ਦਿੱਤਾ ਗਿਆ।

ਹੁਣ ਬੰਦਾ ਬਹਾਦਰ ਨੇ ਜਲਾਲਾਬਾਦ ਵੱਲ ਵਾਗਾਂ ਮੋੜੀਆਂ। ਰਾਹ ਵਿੱਚ ਸਿੰਘਾਂ ਨੇ ਅੰਬੇਹਟਾ ਨੂੰ ਲੁੱਟ ਕੇ ਆਪਣੇ ਸਾਜ਼ੋ-ਸਾਮਾਨ ਵਿੱਚ ਲੋੜੀਂਦਾ ਵਾਧਾ



ਕੀਤਾ। 21 ਜੁਲਾਈ, 1710 ਨੂੰ ਨਨੌਤਾ ਫ਼ਤਹਿ ਕੀਤਾ। ਇੱਥੇ ਗੁੱਜਰਾਂ ਨੇ ਸਿੱਖਾਂ ਦੀ ਮਦਦ ਕੀਤੀ, ਕਿਉਂਕਿ ਉਹ ਸਥਾਨਕ ਸ਼ੇਖਜ਼ਾਦਿਆਂ ਹੱਥੋਂ ਤੰਗ ਆਏ ਹੋਏ ਸਨ। ਹੁਣ ਬੰਦਾ ਬਹਾਦਰ ਨੇ ਆਪਣੇ ਸੈਨਿਕਾਂ ਨੂੰ ਜਲਾਲਾਬਾਦ, ਜੋ ਸਹਾਰਨਪੁਰ ਦੇ ਦੱਖਣ ਵੱਲ ਲਗਪਗ 45 ਕਿਲੋਮੀਟਰ ਦੀ ਵਿੱਥ 'ਤੇ ਸਥਿਤ ਹੈ, ਉੱਤੇ ਹਮਲਾ ਕਰਨ ਦਾ ਹੁਕਮ ਦਿੱਤਾ। ਉੱਥੋਂ ਦੇ ਫ਼ੌਜਦਾਰ ਜਲਾਲ ਖ਼ਾਂ ਨੇ ਵੀ ਸਿਰ-ਧੜ ਦੀ ਬਾਜ਼ੀ ਲਾਉਣ ਦਾ ਮਨ ਬਣਾ ਲਿਆ ਸੀ। ਦੂਜਾ, ਉਸ ਨੂੰ ਬਾਦਸ਼ਾਹ ਬਹਾਦੁਰ ਸ਼ਾਹ ਦੀ ਹੱਲਾਸ਼ੇਰੀ ਹਾਸਲ ਸੀ। ਇਨ੍ਹਾਂ ਦਿਨਾਂ ਵਿੱਚ ਹੀ ਬਾਦਸ਼ਾਹ ਨੇ ਉਸ ਨੂੰ ਇੱਕ ਖਿੱਲਤ, ਫ਼ਰਮਾਨ ਅਤੇ ਇੱਕ ਘੋੜਾ ਭੇਜਿਆ ਸੀ। ਜਲਾਲ ਖ਼ਾਂ ਨੇ ਸਿੱਖਾਂ ਦੇ ਹੜ੍ਹ ਨੂੰ ਰੋਕਣ ਲਈ ਆਪਣੀ ਸੈਨਾ ਭੇਜੀ। ਜਲਾਲ ਖ਼ਾਂ ਦੇ ਦੋ ਭਤੀਜੇ, ਜਮਾਲ ਖ਼ਾਨ ਅਤੇ ਪੀਰ ਖ਼ਾਨ ਇਸ ਲੜਾਈ ਵਿੱਚ ਮਾਰੇ ਗਏ। ਲਾਗੇ ਦੇ ਦੋ ਕੁ ਪਿੰਡ ਜਿੱਤਣ ਉਪਰੰਤ ਸਿੰਘਾਂ ਨੇ ਜਲਾਲਾਬਾਦ ਨੂੰ ਘੇਰਾ ਪਾ ਲਿਆ। ਵੀਹ ਕੁ ਦਿਨ ਘੇਰਾ ਪਿਆ ਰਿਹਾ, ਪਰ ਜਲਾਲਾਬਾਦੀ ਅਫ਼ਗਾਨਾਂ ਨੇ ਬੜਾ ਦਮ ਰੱਖਿਆ। ਦੋਹੀਂ ਪਾਸੀਂ ਚੋਖਾ ਨੁਕਸਾਨ ਹੋਇਆ। ਜਦ ਸਿੰਘਾਂ ਨੇ ਵੇਖਿਆ ਕਿ ਛੇਤੀ ਹੀ ਕਿਲ੍ਹਾ ਸਰ ਹੋਣ ਦੀ ਸੰਭਾਵਨਾ ਨਹੀਂ ਅਤੇ ਪੰਜਬ ਦੇ ਸਿੱਖਾਂ ਵੱਲੋਂ ਬੰਦਾ ਬਹਾਦਰ ਨੂੰ ਜਲੰਧਰ ਦੁਆਬ ਦੇ ਇਲਾਕੇ ਵਿੱਚ ਪਹੁੰਚਣ ਲਈ ਸੁਨੇਹੇ ਪਹੁੰਚ ਰਹੇ ਸਨ ਤਾਂ

ਸਿੰਘਾਂ ਨੇ ਘੇਰਾ ਚੁੱਕ ਲੈਣ ਵਿੱਚ ਹੀ ਸਿਆਣਪ ਸਮਝੀ। ਪਰ ਇਸ ਮੁਹਿੰਮ ਨੇ ਦਿੱਲੀ ਦੀਆਂ ਕੰਧਾਂ ਤੱਕ ਨੂੰ ਹਿਲਾ ਕੇ ਰੱਖ ਦਿੱਤਾ ਸੀ। ਇੱਥੋਂ ਬੰਦਾ ਬਹਾਦਰ ਦੇ ਦਲ ਨੇ ਜਲੰਧਰ ਦੁਆਬ ਦੇ ਇਲਾਕੇ ਵੱਲ ਕੂਚ ਕਰ ਦਿੱਤਾ, ਜਿੱਥੇ ਉਸ ਦੀ ਸਖ਼ਤ ਲੋੜ ਮਹਿਸੂਸ ਕੀਤੀ ਜਾ ਰਹੀ ਸੀ।

## ਜਲੰਧਰ ਦੁਆਬ ਦੇ ਇਲਾਕਿਆਂ ਉੱਤੇ ਕਬਜ਼ਾ

ਆਪਣੀਆਂ ਸਫ਼ਲਤਾਵਾਂ ਤੋਂ ਉਤਸ਼ਾਹਿਤ ਹੋ ਕੇ ਸਿੰਘਾਂ ਨੇ ਛੋਟੇ-ਛੋਟੇ ਮੁਗ਼ਲ ਕਰਮਚਾਰੀਆਂ ਨੂੰ ਜ਼ਬਰਦਸਤੀ ਪਦਾਂ ਤੋਂ ਹਟਾ ਦਿੱਤਾ ਅਤੇ ਉਨ੍ਹਾਂ ਦੀ ਥਾਂ ਸਿੱਖਾਂ ਨੂੰ ਲਾ ਦਿੱਤਾ। ਹੁਣ ਸਿੰਘਾਂ ਨੇ ਮਹਿਸੂਸ ਕੀਤਾ ਕਿ ਚੰਦਰੇ ਮੁਗ਼ਲ ਰਾਜ ਤੋਂ ਮੁਕਤੀ ਦਾ ਸਮਾਂ ਆ ਗਿਆ ਹੈ। ਉਨ੍ਹਾਂ ਨੇਂ ਜਲੰਧਰ ਦੁਆਬ ਦੇ ਫ਼ੌਜਦਾਰ ਸ਼ਮਸ ਖ਼ਾਂ ਨੂੰ 'ਪਰਵਾਨੇ' ਦੇ ਰੂਪ ਵਿੱਚ ਇੱਕ ਪੱਤਰ ਭੇਜਿਆ, ਜਿਸ ਵਿੱਚ ਉਸ ਨੂੰ ਰਾਜ-ਪ੍ਰਬੰਧ ਵਿੱਚ ਕੁਝ ਸੁਧਾਰ ਕਰਨ ਤੇ ਆਪਣਾ ਖ਼ਜ਼ਾਨਾ ਖ਼ਾਲਸੇ ਦੇ ਹਵਾਲੇ ਕਰਨ ਲਈ ਕਿਹਾ ਗਿਆ। ਸ਼ਮਸ ਖ਼ਾਂ ਨੇ ਸਿੱਖਾਂ ਵਿਰੁੱਧ ਜਹਾਦ ਦਾ ਐਲਾਨ ਕਰ ਦਿੱਤਾ। ਖ਼ਾਫ਼ੀ ਖ਼ਾਨ ਅਨੁਸਾਰ ਇੱਕ ਲੱਖ ਤੋਂ ਵੱਧ ਜਹਾਦੀ ਇੱਕਠੇ ਹੋ ਗਏ। ਇਸ ਤੋਂ ਇਲਾਵਾ ਉਸ ਦੇ ਅਧੀਨ ਪੰਜ ਹਜ਼ਾਰ ਘੋੜ-ਸਵਾਰ ਅਤੇ ਤੀਹ ਹਜ਼ਾਰ ਪਿਆਦਾ ਸੈਨਿਕ ਵੀ ਸਨ। ਦੂਜੇ ਪਾਸੇ ਸਿੱਖ ਵੀ ਵੱਡੀ ਗਿਣਤੀ ਵਿੱਚ ਇਕੱਠੇ ਹੋ ਗਏ ਸਨ। ਖ਼ਾਫ਼ੀ ਖ਼ਾਨ ਨੇ ਸਿੱਖਾਂ ਦੀ ਕੁੱਲ ਸੰਖਿਆ ਵਧਾ-ਚੜ੍ਹਾਅ ਕੇ ਸੱਤਰ ਤੋਂ ਅੱਸੀ ਹਜ਼ਾਰ ਤੱਕ ਦੱਸੀ ਹੈ।

ਵੈਰੀਆਂ ਦੀ ਵਿਸ਼ਾਲ ਸੈਨਾ ਨੂੰ ਵੇਖਦੇ ਹੋਏ ਸਿੱਖ ਰਾਹੋਂ ਨਾਮੀ ਸਥਾਨ 'ਤੇ ਚਲੇ ਗਏ, ਜੋ ਸੁਲਤਾਨਪੁਰ ਤੋਂ ਸੱਤ ਮੀਲਾਂ ਦੀ ਵਿੱਥ 'ਤੇ ਸਥਿਤ ਹੈ। ਇੱਥੇ 11 ਅਤੇ 12 ਅਕਤੂਬਰ, 1710 ਨੂੰ ਘਮਸਾਨ ਦਾ ਯੁੱਧ ਹੋਇਆ, ਜਿਸ ਵਿੱਚ ਅੰਤ ਖ਼ਾਲਸੇ ਦੀ ਜਿੱਤ ਹੋਈ। ਇਸ ਸ਼ਾਨਦਾਰ ਜਿੱਤ ਦੇ ਫ਼ਲਸਰੂਪ ਛੇਤੀ ਹੀ ਬਿਸਤ ਜਲੰਧੂਰ ਦੁਆਬੇ ਦੇ ਸਾਰੇ ਇਲਾਕਿਆਂ ਉੱਤੇ, ਜਿਸ ਵਿੱਚ ਜਲੰਧਰ ਤੇ ਹੁਸ਼ਿਆਰਪੁਰ ਦੇ ਸ਼ਹਿਰ ਵੀ ਸ਼ਾਮਲ ਸਨ, ਸਿੱਖਾਂ ਦਾ ਅਧਿਕਾਰ ਹੋ ਗਿਆ।

## ਅੰਮ੍ਰਿਤਸਰ, ਬਟਾਲਾ, ਕਲਾਨੌਰ ਤੇ ਪਠਾਨਕੋਟ 'ਤੇ ਅਧਿਕਾਰ

ਜਲੰਧਰ ਦੁਆਬ ਦੇ ਸਿੱਖਾਂ ਵਾਂਗੂੰ ਮਾਝੇ ਦੇ ਸਿੱਖਾਂ ਨੇ ਵੀ ਮੁਗ਼ਲ ਸ਼ਾਸਨ ਤੋਂ ਆਪਣੇ-ਆਪ ਨੂੰ ਆਜ਼ਾਦ ਕਰਨ ਲਈ ਹਥਿਆਰ ਚੁੱਕ ਲਏ। ਅੰਮ੍ਰਿਤਸਰ ਵਿੱਚ ਲਗਭਗ 8,000 ਸਿੰਘ ਇਕੱਠੇ ਹੋ ਗਏ। ਅੰਮ੍ਰਿਤਸਰ ਉੱਤੇ ਕਬਜ਼ਾ ਕਰਨ ਉਪਰੰਤ

ਉਨ੍ਹਾਂ ਨੇ ਬਟਾਲਾ ਤੇ ਕਲਾਨੌਰ ਉੱਤੇ ਚੜ੍ਹਾਈ ਕਰ ਦਿੱਤੀ। ਇਸ ਇਲਾਕੇ ਦੇ ਸਾਰੇ ਥਾਣਿਆਂ ਤੇ ਤਹਿਸੀਲਾਂ ਉੱਤੇ ਸਿੰਘਾਂ ਦਾ ਕਬਜ਼ਾ ਹੋ ਗਿਆ। ਇਸ ਤੋਂ ਬਾਅਦ ਸਿੱਖਾਂ ਨੇ ਉੱਤਰ ਵੱਲ ਕੂਚ ਕੀਤਾ ਅਤੇ ਪਠਾਨਕੋਟ ਦੇ ਪਰਗਣੇ ਉੱਤੇ ਵੀ ਕਬਜ਼ਾ ਕਰ ਲਿਆ।

## ਮੁਸਲਮਾਨਾਂ ਦਾ ਹੈਦਰੀ ਝੰਡੇ ਹੇਠ ਸਿੱਖਾਂ ਵਿਰੁੱਧ ਧਰਮ-ਯੁੱਧ

ਆਪਣੀਆਂ ਜਿੱਤਾਂ ਤੋਂ ਉਤਸ਼ਾਹਿਤ ਹੋ ਕੇ ਸਿੱਖਾਂ ਦੀ ਮੁੱਖ ਸੈਨਾ ਲਾਹੌਰ ਦੀਆਂ ਕੰਧਾਂ ਤੱਕ ਪਹੁੰਚ ਗਈ। ਲਾਹੌਰ ਦਾ ਸੂਬੇਦਾਰ ਸੱਯਦ ਅਸਲਮ ਖ਼ਾਂ ਏਨਾ ਘਬਰਾ ਗਿਆ ਕਿ ਉਸ ਵਿੱਚ ਸਿੰਘਾਂ ਦਾ ਟਾਕਰਾ ਕਰਨ ਦਾ ਹੌਂਸਲਾ ਨਾ ਰਿਹਾ। ਇਸ ਲਈ ਮੁਲਾਣਿਆਂ (ਕੱਟੜ ਮੁੱਲਾਵਾਂ) ਨੇ ਅਗਵਾਈ ਆਪਣੇ ਹੱਥਾਂ ਵਿੱਚ ਲੈ ਲਈ। ਉਨ੍ਹਾਂ ਨੇ ਹਰਾ ਝੰਡਾ (ਹੈਦਰੀ ਝੰਡਾ) ਖੜ੍ਹਾ ਕਰ ਦਿੱਤਾ ਅਤੇ ਸਿੱਖਾਂ ਵਿਰੁੱਧ 'ਜਹਾਦ' ਜਾਂ ਧਰਮ-ਯੁੱਧ ਦਾ ਐਲਾਨ ਕਰ ਦਿੱਤਾ। ਛੇਤੀ ਹੀ ਸਿੱਖਾਂ ਨਾਲ ਜੰਗ ਕਰਨ ਲਈ ਬੜੀ ਵੱਡੀ ਗਿਣਤੀ ਵਿੱਚ ਮੁਸਲਮਾਨ ਹੈਦਰੀ ਝੰਡੇ ਹੇਠ ਇਕੱਠੇ ਹੋ ਗਏ। ਸਿੱਖਾਂ ਵਿਰੁੱਧ ਭਰਤ ਨਾਮੀ ਪਿੰਡ 'ਚ ਅਤੇ ਉਸ ਮਗਰੋਂ ਕੋਟਲਾ ਬੇਗਮ ਦੇ ਨੇੜੇ ਮੁਹਿੰਮਾਂ ਭੇਜੀਆਂ ਗਈਆਂ, ਪਰ ਮੁਸਲਮਾਨਾਂ ਨੂੰ ਹਾਰ ਖਾ ਕੇ ਲਾਹੌਰ ਮੁੜਨਾ ਪਿਆ। ਜਦੋਂ ਮੁਸਲਮਾਨ ਵਾਪਸ ਜਾ ਰਹੇ ਸਨ ਤਾਂ ਸਿੱਖਾਂ ਨੇ ਅਚਾਨਕ ਹੱਲਾ ਬੋਲ ਦਿੱਤਾ ਅਤੇ ਭੀਲੋਵਾਲ ਨਾਮੀ ਥਾਂ ਉੱਤੇ ਮੁਸਲਮਾਨਾਂ ਨੂੰ ਕਰਾਰੀ ਹਾਰ ਦਿੱਤੀ। "ਇਸ ਤਰ੍ਹਾਂ ਮਾਝਾ ਅਤੇ ਰਿਆੜਕੀ ਦਾ ਸਾਰਾ ਇਲਾਕਾ ਸਿੱਖਾਂ ਦੇ ਅਧਿਕਾਰ ਹੇਠ ਆ ਗਿਆ।"- ਮੁਹੰਮਦ ਕਾਸਮ, 'ਇਬਰਤਨਾਮਾ' , ਪੰਨਾ 23।

ਹੁਣ ਸਿੱਖ ਲਾਹੌਰ ਤੋਂ ਲੈ ਕੇ ਦਿੱਲੀ ਤੱਕ ਦੇ ਪੰਜਾਬ ਦੇ ਸਾਰੇ ਇਲਾਕਿਆਂ ਦੇ ਮਾਲਕ ਬਣ ਗਏ। ਮੈਲਕੋਮ, 'ਸਕੇਚ ਆਫ਼ ਦੀ ਸਿੱਖਸ' ਦੇ ਪੰਨਾ 99 ਉੱਤੇ ਲਿਖਦਾ ਹੈ, "ਜੇ 1710 ਈ. ਵਿੱਚ ਬਾਦਸ਼ਾਹ ਬਹਾਦਰ ਸ਼ਾਹ ਦੱਖਣ ਨੂੰ ਛੱਡ ਨਾ ਆਉਂਦਾ ਤਾਂ ਸੰਭਵ ਸੀ ਕਿ ਸਾਰੇ ਹਿੰਦੁਸਤਾਨ ਉੱਤੇ ਇਨ੍ਹਾਂ ਹਮਲਾਵਰਾਂ (ਸਿੱਖਾਂ) ਦਾ ਕਬਜ਼ਾ ਹੋ ਜਾਂਦਾ।"

"ਕੋ ਕਿਸੇ ਕੋ ਰਾਜ ਨ ਦੇ ਹੈਂ
ਜੋ ਲੈ ਹੈਂ ਨਿਜ ਬਲ ਸੇ ਲੇ ਹੈਂ।" - **ਦਸਮ ਗ੍ਰੰਥ**

## ਆਪੋ-ਆਪਣੇ ਸਮੇਂ ਮੁਗ਼ਲ ਬਾਦਸ਼ਾਹਾਂ ਦੀਆਂ ਬੰਦਾ ਬਹਾਦਰ ਵਿਰੁੱਧ ਮੁਹਿੰਮਾਂ

ਜਦ ਮੁਗ਼ਲ ਸਮਰਾਟ ਬਹਾਦਰ ਸ਼ਾਹ ਦੱਖਣ ਵੱਲੋਂ ਮੁੜਦਿਆਂ ਹੋਇਆਂ, ਅਜਮੇਰ ਵਿਖੇ ਠਹਿਰਿਆ ਹੋਇਆ ਸੀ ਤਾਂ ਉਸ ਨੂੰ ਸਮਾਚਾਰ ਮਿਲਿਆ ਕਿ ਬੰਦਾ ਬਹਾਦਰ ਪੰਜਾਬ ਦੇ ਬਹੁਤ ਵੱਡੇ ਹਿੱਸੇ ਦਾ ਮਾਲਕ ਬਣ ਬੈਠਾ ਹੈ। ਉਸ ਨੇ ਰਾਜਪੂਤਾਂ ਵਿਰੁੱਧ ਕਾਰਵਾਈ ਕਰਨ ਦਾ ਵਿਚਾਰ ਛੱਡ ਦਿੱਤਾ ਅਤੇ 27 ਜੂਨ, 1710 ਨੂੰ ਅਜਮੇਰ ਤੋਂ ਪੰਜਾਬ ਵੱਲ ਰਵਾਨਾ ਹੋਇਆ। ਬਾਦਸ਼ਾਹ ਨੇ ਦਿੱਲੀ ਅਤੇ ਅਵਧ ਦੇ ਸੂਬੇਦਾਰਾਂ ਅਤੇ ਮੁਰਾਦਾਬਾਦ ਤੇ ਅਲਾਹਾਬਾਦ ਦੇ ਫ਼ੌਜਦਾਰਾ ਨੂੰ ਵੀ ਪੰਜਾਬ ਵੱਲ ਕੂਚ ਕਰਨ ਦਾ ਹੁਕਮ ਦਿੱਤਾ।

**ਅਮੀਨਾਬਾਦ ਦੀ ਲੜਾਈ-** ਬਹਾਦਰ ਸ਼ਾਹ ਨੇ ਪਹਿਲਾਂ ਫ਼ਿਰੋਜ਼ ਖ਼ਾਂ ਮੇਵਾਤੀ ਅਤੇ ਮਹਾਬਤ ਖ਼ਾਂ ਦੀ ਕਮਾਨ ਹੇਠ ਸਿੱਖਾਂ ਵਿਰੁੱਧ ਵਿਸ਼ਾਲ ਸੈਨਾ ਭੇਜੀ। ਭਾਈ ਬਿਨੋਦ ਸਿੰਘ ਤੇ ਭਾਈ ਰਾਮ ਸਿੰਘ ਨੇ ਆਪਣੇ ਸੈਨਿਕਾਂ ਸਮੇਤ 26 ਅਕਤੂਬਰ, 1710 ਨੂੰ ਅਮੀਨਾਬਾਦ (ਥਾਨੇਸਰ ਤੇ ਤਰਾਵੜੀ ਵਿਚਾਲੇ ਸਥਿਤ) ਦੇ ਸਥਾਨ ਉੱਤੇ ਦੁਸ਼ਮਣ ਦਾ ਵਿਰੋਧ ਕੀਤਾ। ਪਰ ਇਹ ਬਰਾਬਰ ਦਾ ਮੁਕਾਬਲਾ ਨਹੀਂ ਸੀ, ਇਸ ਲਈ ਸਿੱਖਾਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ।

ਅਮੀਨਾਬਾਦ ਜਾਂ ਅਮੀਨਗੜ੍ਹ ਦੀ ਜਿੱਤ ਤੋਂ ਛੇਤੀ ਹੀ ਮਗਰੋਂ ਮੁਗ਼ਲਾਂ ਨੇ ਸ਼ਾਹਬਾਦ ਤੇ ਸਰਹਿੰਦ ਉੱਤੇ ਮੁੜ ਕਬਜ਼ਾ ਕਰ ਲਿਆ।

**ਸਢੌਰੇ ਦੀ ਲੜਾਈ-** ਜਦੋਂ ਬੰਦਾ ਬਹਾਦਰ ਨੂੰ ਸਿੱਖਾਂ ਦੀ ਹਾਰ ਦੀ ਖ਼ਬਰ ਮਿਲੀ ਤਾਂ ਉਸ ਨੇ ਆਪਣੇ ਸੈਨਿਕਾਂ ਸਮੇਤ ਮੁਗ਼ਲਾਂ ਵਿਰੁੱਧ ਚੜ੍ਹਾਈ ਕਰ ਦਿੱਤੀ। ਉਸ ਵੇਲੇ ਮੁਗ਼ਲਾਂ ਦੀ ਵਿਸ਼ਾਲ ਸੈਨਾ ਸਢੌਰੇ ਵਿਖੇ ਡੇਰੇ ਲਾਈ ਬੈਠੀ ਸੀ। 4 ਦਸੰਬਰ, 1710 ਨੂੰ ਸਿੱਖਾਂ ਨੇ ਮੁਗ਼ਲ ਸੈਨਾ ਉੱਤੇ ਇੱਕ ਭਰਵਾਂ ਹੱਲਾ ਬੋਲ ਦਿੱਤਾ। ਬੰਦਾ ਬਹਾਦਰ ਦੀ ਅਗਵਾਈ ਹੇਠ ਸਿੱਖਾਂ ਨੇ ਵੈਰੀਆਂ ਦਾ ਭਾਰੀ ਜਾਨੀ ਨੁਕਸਾਨ ਕੀਤਾ। ਖ਼ਾਫ਼ੀ ਖ਼ਾਨ ਲਿਖਦਾ ਹੈ ਕਿ "ਉੱਥੇ ਜੋ ਲੜਾਈ ਹੋਈ ਮੈਂ ਉਹ ਬਿਆਨ



ਨਹੀਂ ਕਰ ਸਕਦਾ। ਸਿੱਖਾਂ ਨੇ ਫ਼ਕੀਰਾਂ ਵਾਲੇ ਭੇਸ ਵਿੱਚ ਹੀ ਸ਼ਾਹੀ ਫ਼ੌਜਾਂ ਵਿੱਚ ਦਹਿਸ਼ਤ ਫੈਲਾ ਦਿੱਤੀ। ਸ਼ਾਹੀ ਫ਼ੌਜ ਦੇ ਮਰੇ ਹੋਏ ਅਤੇ ਮਰ ਰਹੇ ਸੈਨਿਕਾਂ ਦੀ ਗਿਣਤੀ ਇਤਨੀ ਜ਼ਿਆਦਾ ਸੀ ਕਿ ਉਸ ਘੜੀ ਤਾਂ ਇਹੀ ਜਾਪਦਾ ਸੀ ਕਿ ਮੁਗ਼ਲ ਫ਼ੌਜਾਂ ਹਾਰ ਜਾਣਗੀਆਂ। ਪਰ ਛੇਤੀ ਹੀ ਬਾਦਸ਼ਾਹੀ ਫ਼ੌਜਾਂ ਸਹਾਇਤਾ ਲਈ ਪਹੁੰਚ ਗਈਆਂ ਅਤੇ ਡੁੱਬਦੇ ਸੂਰਜ ਨੇ ਸਿੱਖਾਂ ਨੂੰ ਲੋਹਗੜ੍ਹ ਦੇ ਕਿਲ੍ਹੇ ਵੱਲ ਮੁੜਦੇ ਵੇਖਿਆ।"- ਖ਼ਾਫ਼ੀ ਖ਼ਾਨ, ਜਿਲਦ ਦੂਜੀ, ਪੰਨੇ 669-70। ਗੱਲ ਕੀ, ਵਕਤ ਦੀ ਨਜ਼ਾਕਤ ਨੂੰ ਧਿਆਨ ਵਿੱਚ ਰੱਖਦਿਆਂ, ਬੰਦਾ ਬਹਾਦਰ ਨੇ ਆਪਣੇ ਸੈਨਿਕਾਂ ਸਮੇਤ ਲੋਹਗੜ੍ਹ ਦੇ ਕਿਲ੍ਹੇ ਵਿੱਚ ਜਾਣਾ ਹੀ ਉਚਿਤ ਸਮਝਿਆ।

**ਲੋਹਗੜ੍ਹ ਦਾ ਯੁੱਧ-** ਬਹਾਦਰ ਸ਼ਾਹ ਦੇ ਹੁਕਮ ਨਾਲ ਮੁਗ਼ਲ ਫ਼ੌਜਾਂ ਨੇ ਲੋਹਗੜ੍ਹ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ। ਇਸ ਸਮੇਂ ਮੁਗ਼ਲ ਫ਼ੌਜਾਂ ਦੀ ਗਿਣਤੀ 60,000 ਤੋਂ ਵਧੀਕ ਸੀ ਅਤੇ ਬੁੰਧੇਲੇ ਵਰਗੇ ਕੁਝ ਰਾਜਪੂਤ ਰਾਜੇ ਵੀ ਸਨ। ਡਾ. ਗੋਕਲ ਚੰਦ ਨਾਰੰਗ ਅਨੁਸਾਰ, ਫ਼ੌਜ ਦੀ ਕਮਾਨ ਖ਼ੁਦ ਬਾਦਸ਼ਾਹ ਨੇ ਸੰਭਾਲ ਰੱਖੀ ਸੀ ਅਤੇ ਇਸ ਮੁਹਿੰਮ ਵਿੱਚ ਉਸ ਦੇ ਚਾਰ ਪੁੱਤਰਾਂ ਨੇ ਵੀ ਉਸ ਦਾ ਸਾਥ ਦਿੱਤਾ। 10 ਦਸੰਬਰ, 1710 ਨੂੰ ਮੁਗ਼ਲ ਸੈਨਾ ਨੇ ਕਿਲ੍ਹੇ ਉੱਤੇ ਧਾਵਾ ਬੋਲ ਦਿੱਤਾ। ਇਸ ਸਮੇਂ ਫ਼ੌਜ ਦੀ ਕਮਾਂਡ ਮੁਨਇਮ ਖ਼ਾਂ ਦੇ ਹੱਥਾਂ ਵਿੱਚ ਸੀ। ਘਮਸਾਨ ਦਾ ਯੁੱਧ ਹੋਇਆ। ਸੰਧਿਆ ਵੇਲੇ ਲੜਾਈ ਮੱਠੀ ਪੈ ਗਈ। ਕਿਲ੍ਹੇ ਅੰਦਰ ਰਸਦ ਪਾਣੀ ਮੁੱਕ ਰਿਹਾ

ਸੀ। ਸਿੰਘਾਂ ਨੇ ਆਪਣੀ ਭੁੱਖ ਮਿਟਾਉਣ ਲਈ ਆਪਣੇ ਘੋੜੇ ਅਤੇ ਹੋਰ ਜਾਨਵਰ ਵੀ ਖਾ ਲਏ ਸਨ। ਸੋ, ਅਤਿ ਮਾਯੂਸੀ ਦੀ ਹਾਲਤ ਵਿੱਚ ਉਨ੍ਹਾਂ ਨੇ ਦੁਸ਼ਮਣ ਦੀਆਂ ਕਤਾਰਾਂ ਨੂੰ ਚੀਰ ਕੇ ਬਾਹਰ ਨਿਕਲ ਜਾਣ ਦਾ ਫ਼ੈਸਲਾ ਕੀਤਾ। ਗੁਲਾਬ ਸਿੰਘ ਨਾਮੀ ਇੱਕ ਸਿੰਘ ਨੇ ਬੰਦਾ ਬਹਾਦਰ ਨੂੰ ਬਚਾਉਣ ਲਈ ਆਪਣੀ ਜਾਨ ਵਾਰ ਦੇਣ ਦੀ ਪੇਸ਼ਕਸ਼ ਕੀਤੀ ਅਤੇ ਬੰਦਾ ਸਿੰਘ ਬਹਾਦਰ ਦੇ ਕਪੜੇ ਪਹਿਨ ਕੇ ਉਸ ਦੀ ਥਾਂ 'ਤੇ ਬੈਠ ਗਿਆ। ਬੰਦਾ ਬਹਾਦਰ ਨੇ 10 ਦਸੰਬਰ ਦੀ ਰਾਤ ਨੂੰ ਇੱਕ ਡਾਢਾ ਹੱਲਾ ਕੀਤਾ ਅਤੇ ਆਪਣੇ ਸੈਨਿਕਾਂ ਸਮੇਤ ਨਾਹਨ ਦੀਆਂ ਪਹਾੜੀਆਂ ਵਿੱਚ ਅਲੋਪ ਹੋ ਗਿਆ। ਅਗਲੀ ਸਵੇਰ (11 ਦਸੰਬਰ) ਕਿਲ੍ਹੇ ਤੇ ਕਬਜ਼ਾ ਕਰਨ ਉਪਰੰਤ ਗੁਲਾਬ ਸਿੰਘ ਅਤੇ ਕਈ ਹੋਰ ਸਿੰਘਾਂ ਨੂੰ ਕੈਦੀ ਬਣਾ ਲਿਆ ਗਿਆ ਅਤੇ ਮਗਰੋਂ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਪਰ ਮੁਗ਼ਲਾਂ, ਖ਼ਾਸਕਰ ਮੁਨਇਮ ਖ਼ਾਂ ਨੂੰ ਇਹ ਜਾਣ ਕੇ ਬੜੀ ਨਿਰਾਸਤਾ ਹੋਈ ਕਿ "ਬਾਜ ਉੱਡ ਗਿਆ ਹੈ"। ਬਾਦਸ਼ਾਹ ਬਹਾਦਰ ਸ਼ਾਹ ਦੀ ਮਾਯੂਸੀ ਦੀ ਵੀ ਕੋਈ ਹੱਦ ਨਾ ਰਹੀ। ਉਸ ਨੇ ਹਮੀਦ ਖ਼ਾਂ ਨੂੰ ਹੁਕਮ ਦਿੱਤਾ ਕਿ ਉਹ ਬਚਕੇ ਨਿਕਲ ਗਏ ਸਿੱਖ ਆਗੂ (ਬੰਦਾ ਬਹਾਦਰ) ਦਾ ਪਿੱਛਾ ਕਰੇ ਅਤੇ ਜੇ ਸੰਭਵ ਹੋ ਸਕੇ ਤਾਂ ਉਸ ਨੂੰ ਜ਼ਿੰਦਾ ਫੜ ਕੇ ਲਿਆਵੇ।

ਲੋਹਗੜ੍ਹ ਦੇ ਕਿਲ੍ਹੇ ਵਿੱਚੋਂ ਜ਼ਮੀਨ ਨੂੰ ਪੁੱਟਣ 'ਤੇ ਮੁਗ਼ਲਾਂ ਨੂੰ 16 ਦਸੰਬਰ, 1710 ਨੂੰ ਤਕਰੀਬਨ ਅੱਠ ਲੱਖ ਰੁਪਏ ਦਾ ਭਾਰੀ ਖ਼ਜ਼ਾਨਾ ਹੱਥ ਲੱਗਿਆ। ਇਸ ਜਿੱਤ ਪਿੱਛੋਂ ਸਮਰਾਟ ਬਹਾਦਰ ਸ਼ਾਹ ਸਢੌਰਾ, ਬਡੌਲੀ (ਜਿੱਥੇ 28 ਫ਼ਰਵਰੀ, 1711 ਨੂੰ ਮੁਨਇਮ ਖ਼ਾਂ ਦੀ ਕਿਸੇ ਬਿਮਾਰੀ ਕਾਰਨ ਮੌਤ ਹੋ ਗਈ), ਰੋਪੜ, ਹੁਸ਼ਿਆਰਪੁਰ, ਕਲਾਨੌਰ ਆਦਿ ਥਾਵਾਂ ਤੋਂ ਹੁੰਦਾ ਹੋਇਆ 11 ਅਗਸਤ, 1711 ਨੂੰ ਲਾਹੌਰ ਪਹੁੰਚ ਗਿਆ ਅਤੇ ਬਾਅਦ ਵਿੱਚ ਉਸ ਨੇ ਇਸ ਸਥਾਨ ਤੋਂ ਹੀ ਬੰਦਾ ਬਹਾਦਰ ਵਿਰੁੱਧ ਆਪਣੀਆਂ ਮੁਹਿੰਮਾਂ ਜਾਰੀ ਰੱਖੀਆਂ।

### ਪਹਾੜੀ ਇਲਾਕਿਆਂ ਵਿੱਚ ਬੰਦਾ ਬਹਾਦਰ ਦੀਆਂ ਸਰਗਰਮੀਆਂ

ਲੋਹਗੜ੍ਹ ਦੇ ਕਿਲ੍ਹੇ 'ਚੋਂ ਨਿਕਲ ਜਾਣ ਦੇ ਦੋ ਹਫ਼ਤਿਆਂ ਦੇ ਅੰਦਰ-ਅੰਦਰ ਬੰਦਾ ਸਿੰਘ ਬਹਾਦਰ ਨੇ ਵੱਖ-ਵੱਖ ਥਾਵਾਂ ਦੇ ਸਿੱਖਾਂ ਨੂੰ ਹੁਕਮਨਾਮੇ ਜਾਰੀ ਕੀਤੇ ਅਤੇ ਤੁਰੰਤ ਕੀਰਤਪੁਰ ਪਹੁੰਚਣ ਦੀ ਤਾਕੀਦ ਕੀਤੀ। ਇਸ ਅਰਸੇ ਦੌਰਾਨ ਉਹ ਟਿਕ ਕੇ ਨਹੀਂ ਬੈਠਿਆ, ਕਿਉਂਕਿ ਉਹ ਵਕਤ ਦੇ ਸਾਂਚੇ ਵਿੱਚ ਢਲਣ ਵਾਲਾ ਨਹੀਂ ਸੀ, ਬਲਕਿ ਉਸ ਨੇ ਤਾਂ ਵਕਤ ਦੇ ਸਾਂਚਿਆਂ ਨੂੰ ਹੀ ਬਦਲ ਕੇ ਰੱਖ ਦਿੱਤਾ। ਗੱਲ ਕੀ, ਉਸ ਨੇ ਪਹਾੜੀ ਇਲਾਕਿਆਂ ਵਿੱਚ ਆਪਣੀਆਂ ਸਰਗਰਮੀਆਂ ਜਾਰੀ

ਰੱਖੀਆਂ। ਡਾ. ਸੁਖਦਿਆਲ ਸਿੰਘ ਆਪਣੀ ਪੁਸਤਕ— 'ਸਿੱਖ ਰਾਜ ਦਾ ਬਾਨੀ ਬੰਦਾ ਸਿੰਘ ਬਹਾਦੁਰ', ਪਟਿਆਲਾ, 2003, ਪੰਨਾ 90 ਉੱਤੇ ਲਿਖਦਾ ਹੈ ਕਿ "ਬੰਦਾ ਸਿੰਘ ਇੱਕ ਚੀਤੇ ਦੀ ਤਰ੍ਹਾਂ ਆਲ਼ੇ-ਦੁਆਲ਼ੇ ਦੇ ਜੰਗਲਾਂ ਵਿੱਚ ਛੁਪ-ਛੁਪ ਕੇ ਚਲਦਾ-ਫਿਰਦਾ ਰਹਿੰਦਾ ਸੀ। ਜਦੋਂ ਵੀ ਦੁਸ਼ਮਣ ਦੀ ਸੈਨਿਕ ਟੁਕੜੀ ਉਸ ਦੇ ਸਾਹਮਣੇ ਆਉਂਦੀ ਸੀ, ਉਹ ਪਲਾਂ ਵਿੱਚ ਹੀ ਉਸ ਉੱਪਰ ਝਪਟ ਕੇ ਉਸ ਦੇ ਸੱਥਰ ਵਿਛਾ ਜਾਂਦਾ ਸੀ। ਜਦੋਂ ਤੱਕ ਸੈਨਿਕ ਟੁਕੜੀ ਦੇ ਅਧਿਕਾਰੀ ਤੇ ਸਿਪਾਹੀ ਸੰਭਲਦੇ ਸਨ ਉਦੋਂ ਨੂੰ ਉਹ ਆਪਣਾ ਕੰਮ ਕਰਕੇ ਜਾ ਚੁੱਕਿਆ ਹੁੰਦਾ ਸੀ।" ਖ਼ੈਰ!

ਹੁਕਮਨਾਮੇ ਪੁੱਜਣ ਦੀ ਦੇਰ ਸੀ ਕਿ ਸਿੰਘ ਸਾਰੇ ਪਾਸਿਆਂ ਤੋਂ ਕੀਰਤਪੁਰ ਆ ਇਕੱਠੇ ਹੋਏ। ਬੰਦਾ ਬਹਾਦਰ ਨੇ ਸਿੰਘਾਂ ਦੇ ਹੌਸਲੇ ਤੇ ਚੜ੍ਹਦੀ ਕਲਾ ਤੋਂ ਉਤਸ਼ਾਹਿਤ ਹੋ ਕੇ ਦੋਖੀ ਪਹਾੜੀ ਰਾਜਿਆਂ ਨੂੰ ਸੋਧਣ ਦਾ ਮਨ ਬਣਾ ਲਿਆ। ਸਭ ਤੋਂ ਪਹਿਲਾਂ ਬੰਦਾ ਬਹਾਦਰ ਨੇ ਕਹਿਲੂਰ ਜਾਂ ਬਿਲਾਸਪੁਰ ਦੇ ਰਾਜਾ ਭੀਮ ਚੰਦ ਨੂੰ ਆਪਣਾ ਨਿਸ਼ਾਨਾ ਬਣਾਇਆ, ਕਿਉਂਕਿ ਉਹ ਸ਼ੁਰੂ ਤੋਂ ਹੀ ਗੁਰੂ ਗੋਬਿੰਦ ਸਿੰਘ ਨਾਲ ਵੈਰ ਕਮਾਉਂਦਾ ਰਿਹਾ ਸੀ। ਬੰਦਾ ਬਹਾਦਰ ਨੇ ਉਸ ਦੀ ਰਾਜਧਾਨੀ ਬਿਲਾਸਪੁਰ 'ਤੇ ਜ਼ੋਰਦਾਰ ਹੱਲਾ ਬੋਲ ਦਿੱਤਾ। ਖ਼ੂਨ-ਡੋਲਵੀਂ ਲੜਾਈ ਵਿੱਚ ਸਿੰਘਾਂ ਦੀ ਜਿੱਤ ਹੋਈ। ਇਸ ਲੜਾਈ ਵਿੱਚ ਭੀਮ ਚੰਦ ਦੇ 1300 ਸੈਨਿਕ ਮਾਰੇ ਗਏ। ਬਿਲਾਸਪੁਰ ਦੀ ਲੁੱਟ-ਮਾਰ ਕੀਤੀ ਗਈ ਅਤੇ ਸਿੰਘ 'ਝੋਲੀਆਂ ਭਰ ਕੇ' ਸ਼ਹਿਰ ਤੋਂ ਬਾਹਰ ਨਿਕਲੇ। ਇਹ ਸਭ ਕੁਝ ਵੇਖ ਕੇ ਬਾਕੀ ਪਹਾੜੀ ਰਾਜਿਆਂ ਨੇ ਲੜਨ ਦਾ ਹੌਸਲਾ ਹੀ ਨਾ ਕੀਤਾ ਅਤੇ ਉਨ੍ਹਾਂ ਨੇ ਬੰਦਾ ਬਹਾਦਰ ਦੀ ਅਧੀਨਗੀ ਪ੍ਰਵਾਨ ਕਰਕੇ ਉਸ ਨੂੰ ਨਜ਼ਰਾਨਾ ਦੇਣਾ ਮੰਨ ਲਿਆ। ਮੰਡੀ ਰਿਆਸਤ ਦੇ ਰਾਜਾ ਸਿੱਧ ਸੈਨ ਨੇ ਖੁਸ਼ੀ ਨਾਲ ਬੰਦਾ ਬਹਾਦਰ ਦੀ ਈਨ ਮੰਨ ਲਈ। ਮੰਡੀ ਤੋਂ ਬੰਦਾ ਬਹਾਦਰ ਕੁੱਲੂ ਵੱਲ ਵਧਿਆ। ਉਸ ਵੇਲੇ ਇੱਥੇ ਮਾਨ ਸਿੰਘ ਰਾਜ ਕਰਦਾ ਸੀ। ਮਾਨ ਸਿੰਘ ਨੇ ਬੰਦਾ ਬਹਾਦਰ ਨੂੰ ਇਕ ਚਾਲ ਚੱਲ ਕੇ ਕੈਦ ਕਰ ਲਿਆ, ਪਰ ਉਹ ਛੇਤੀ ਹੀ ਕੈਦ ਵਿੱਚੋਂ ਨਿਕਲ਼ ਜਾਣ ਵਿੱਚ ਸਫ਼ਲ ਹੋ ਗਿਆ ਅਤੇ ਵਾਪਿਸ ਮੰਡੀ ਪੁੱਜ ਗਿਆ। ਪਰ ਇੱਥੇ ਉਹ ਬਹੁਤਾ ਚਿਰ ਟਿਕਿਆ ਨਹੀਂ ਜਾਪਦਾ; ਛੇਤੀ ਹੀ ਉਸ ਨੇ ਚੰਬਾ ਰਿਆਸਤ ਵੱਲ ਰੁਖ਼ ਕੀਤਾ। ਚੰਬੇ ਦੇ ਰਾਜਾ ਉਦੈ ਸਿੰਘ ਨੇ ਬੰਦਾ ਬਹਾਦਰ ਦਾ ਦਿਲੋਂ ਸੁਆਗਤ ਕੀਤਾ ਅਤੇ ਉਸ ਦੀ ਅਧੀਨਤਾ ਸਵੀਕਾਰ ਕਰ ਲਈ।

ਇੱਥੇ, ਬੰਦਾ ਬਹਾਦਰ ਦੇ ਜੀਵਨ ਦਾ ਇੱਕ ਨਵਾਂ ਅਧਿਆਇ ਸ਼ੁਰੂ ਹੁੰਦਾ ਹੈ। ਚੰਬੇ ਦੇ ਰਾਜੇ ਦੀ ਲੜਕੀ ਰਾਜਕੁਮਾਰੀ ਰਤਨਾ ਦੇ ਹੁਸਨ ਦੀ ਉਨ੍ਹਾਂ ਦਿਨਾਂ ਵਿੱਚ ਖ਼ੂਬ ਚਰਚਾ ਸੀ। ਮੈਕਾਲਿਫ਼ ਲਿਖਦਾ ਹੈ ਕਿ "ਕਾਲੇ, ਵੱਡੇ ਨੈਣਾਂ ਵਾਲੀ



ਇਸ ਲੜਕੀ ਦੇ ਅੰਗ ਸੁਡੌਲ ਅਤੇ ਸੁੰਦਰ ਸਨ। ਉਹ ਇੰਨੀ ਖ਼ੂਬਸੂਰਤ ਸੀ ਕਿ ਕਈ ਇਤਿਹਾਸਕਾਰਾਂ ਨੇ ਉਸ ਨੂੰ ਸਾਖਿਆਤ ਪਿਆਰ ਦੀ ਦੇਵੀ ਦਾ ਹੀ ਰੂਪ ਮੰਨਿਆ ਹੈ।" ਚੰਬੇ ਦੇ ਰਾਜੇ ਨੇ ਆਪਣੇ-ਆਪ ਨੂੰ ਪੱਕੇ ਤੌਰ 'ਤੇ ਬੰਦਾ ਬਹਾਦਰ ਨਾਲ ਜੋੜਨ ਦੇ ਉਦੇਸ਼ ਨਾਲ ਰਾਜਕੁਮਾਰੀ ਰਤਨਾ ਨੂੰ ਉਸ ਨਾਲ ਵਿਆਹ ਦਿੱਤਾ। ਸੰਨ 1711 ਈ. ਦੇ ਅੰਤ ਵਿੱਚ ਬੰਦਾ ਬਹਾਦਰ ਦੇ ਘਰ, ਰਾਣੀ ਰਤਨਾ ਦੀ ਕੁੱਖੋਂ, ਇੱਕ ਪੁੱਤਰ ਦਾ ਜਨਮ ਹੋਇਆ, ਜਿਸ ਦਾ ਨਾਂ ਅਜੈ ਸਿੰਘ ਰੱਖਿਆ ਗਿਆ।

**ਬਹਿਰਾਮਪੁਰ ਦੀ ਲੜਾਈ-** ਕੁਝ ਸਮੇਂ ਲਈ ਬੰਦਾ ਬਹਾਦਰ ਨੇ ਉੱਤਰੀ ਪਹਾੜੀਆਂ ਨੂੰ ਆਪਣਾ ਟਿਕਾਣਾ ਬਣਾ ਲਿਆ ਅਤੇ ਉਹ ਕਦੇ-ਕਦੇ ਹੀ ਆਪਣੇ ਪ੍ਰਭਾਵ ਦਾ ਪ੍ਰਸਾਰ ਕਰਨ ਲਈ ਮੈਦਾਨਾਂ ਵਿੱਚ ਆਉਂਦਾ ਸੀ। 4 ਜੂਨ, 1711 ਈ. ਨੂੰ ਬਹਿਰਾਮਪੁਰ ਦੇ ਨੇੜੇ ਲੜੀ ਗਈ ਲੜਾਈ ਵਿੱਚ ਜੰਮੂ ਦੇ ਫ਼ੌਜਦਾਰ ਨੂੰ ਹਾਰ ਦਾ ਮੂੰਹ

ਵੇਖਣਾ ਪਿਆ। ਇਸ ਜਿੱਤ ਤੋਂ ਬਾਅਦ ਬੰਦਾ ਬਹਾਦਰ ਨੇ ਰਾਏਪੁਰ, ਬਹਿਰਾਮਪੁਰ, ਕਲਾਨੌਰ ਤੇ ਬਟਾਲਾ ਨਾਮੀ ਸ਼ਹਿਰਾਂ ਉੱਤੇ ਕਬਜ਼ਾ ਕਰ ਲਿਆ, ਪਰ ਇਹ ਜਿੱਤਾਂ ਚਿਰ-ਸਥਾਈ ਸਿੱਧ ਨਾ ਹੋਈਆਂ, ਕਿਉਂਕਿ ਸ਼ਾਹੀ ਜਰਨੈਲ ਮੁਹੰਮਦ ਅਮੀਨ ਖ਼ਾਂ ਅਤੇ ਰੁਸਤਮ ਖ਼ਾਨ ਬੰਦਾ ਬਹਾਦਰ ਦੇ ਪਿੱਛੇ ਲੱਗੇ ਹੋਏ ਸਨ। ਸੋ, ਬੰਦਾ ਬਹਾਦਰ ਨੂੰ ਮੁੜ-ਮੁੜ ਪਹਾੜੀਆਂ ਵਿੱਚ ਸ਼ਰਨ ਲੈਣੀ ਪੈਂਦੀ ਸੀ। ਘੋਰ ਯਤਨਾਂ ਦੇ ਬਾਵਜੂਦ ਇਹ ਸ਼ਾਹੀ ਜਰਨੈਲ ਬੰਦਾ ਬਹਾਦਰ ਦੀ ਸ਼ਕਤੀ ਨੂੰ ਕੁਚਲਣ ਵਿੱਚ ਨਾਕਾਮ ਰਹੇ।

ਬਾਦਸ਼ਾਹ ਨੇ ਇੱਕ ਫ਼ਰਮਾਨ ਜਾਰੀ ਕੀਤਾ, ਜਿਸ ਦੁਆਰਾ ਸਾਰੇ ਹਿੰਦੂਆਂ ਨੂੰ ਹੁਕਮ ਦਿੱਤਾ ਗਿਆ ਕਿ ਉਹ ਆਪਣੀਆ ਦਾੜ੍ਹੀਆਂ ਕਟਵਾ ਲੈਣ, ਤਾਂ ਜੋ ਉਨ੍ਹਾਂ ਅਤੇ ਸਿੱਖਾਂ ਵਿਚਕਾਰ ਵਿਤਕਰਾ ਹੋ ਸਕੇ। ਇਹ ਹੁਕਮ ਵੀ ਜਾਰੀ ਕੀਤਾ ਗਿਆ ਕਿ ਜਿੱਥੇ ਵੀ ਕੋਈ ਸਿੱਖ ਮਿਲੇ, ਉਸ ਨੂੰ ਮਾਰ ਦਿੱਤਾ ਜਾਵੇ। ਇਸ ਗੱਲ ਦੇ ਸੰਕੇਤ ਮਿਲਦੇ ਹਨ ਕਿ ਬਾਦਸ਼ਾਹ ਬਹਾਦਰ ਸ਼ਾਹ ਆਪਣੀ ਜ਼ਿੰਦਗੀ ਦੇ ਅੰਤਿਮ ਦਿਨਾਂ ਵਿੱਚ ਆਪਣਾ ਦਿਮਾਗ਼ੀ ਸੰਤੁਲਨ ਗੁਆ ਬੈਠਾ ਸੀ। ਉਸ ਨੇ ਆਪਣਾ ਆਖ਼ਰੀ ਦਰਬਾਰ 15 ਫ਼ਰਵਰੀ, 1712 ਨੂੰ ਲਾਇਆ ਅਤੇ 18 ਫ਼ਰਵਰੀ ਸੋਮਵਾਰ ਦੀ ਰਾਤ ਨੂੰ ਲਾਹੌਰ ਵਿਖੇ ਉਸ ਦੀ ਮੌਤ ਹੋ ਗਈ।

**ਤਖ਼ਤ ਲਈ ਸ਼ਹਿਜ਼ਾਦਿਆਂ ਵਿੱਚ ਲੜਾਈ-** ਅਜੀਬ ਗੱਲ ਹੈ ਕਿ ਬਾਦਸ਼ਾਹ ਦੀ ਲਾਸ਼ ਨੂੰ ਦਫ਼ਨਾਉਣ ਤੋਂ ਪਹਿਲਾਂ ਹੀ ਉਸ ਦੇ ਸ਼ਹਿਜ਼ਾਦਿਆਂ ਵਿੱਚ ਤਖ਼ਤ ਦੀ ਪ੍ਰਾਪਤੀ ਲਈ ਜੰਗ ਛਿੜ ਗਈ। ਲਾਹੌਰ ਦੇ ਬਾਹਰ ਚਾਰੇ ਸ਼ਹਿਜ਼ਾਦੇ ਹਿੰਦੁਸਤਾਨ ਦੇ ਤਖ਼ਤ ਲਈ ਸਿਰ-ਧੜ ਦੀ ਬਾਜ਼ੀ ਲਗਾ ਰਹੇ ਸਨ। ਵੱਡੇ ਸ਼ਹਿਜ਼ਾਦੇ ਅਜ਼ੀਮ ਸ਼ਾਨ ਦਾ ਹਾਥੀ ਤੋਪ ਦਾ ਗੋਲਾ ਵੱਜਣ ਨਾਲ ਬੇਕਾਬੂ ਹੋ ਕੇ ਰਾਵੀ ਦਰਿਆ ਵਿੱਚ ਜਾ ਵੜਿਆ ਅਤੇ ਸ਼ਹਿਜ਼ਾਦਾ ਤੇ ਹਾਥੀ ਦੋਵੇਂ ਹੀ ਦਰਿਆ ਵਿੱਚ ਡੁੱਬ ਕੇ ਮਰ ਗਏ। ਦੂਸਰੇ ਸ਼ਹਿਜ਼ਾਦੇ, ਜਹਾਂਦਾਰ ਸ਼ਾਹ ਨੇ ਆਪਣੇ ਦੋਵੇਂ ਛੋਟੇ ਭਰਾਵਾਂ-ਜਹਾਨ ਸ਼ਾਹ ਅਤੇ ਰਫ਼ੀ-ਉਸ਼ਾਨ ਨੂੰ ਮਾਰ ਮੁਕਾਇਆ ਅਤੇ ਆਪ 19 ਮਾਰਚ, 1712 ਨੂੰ ਬਾਦਸ਼ਾਹ ਬਣ ਗਿਆ। ਇਸ ਤਰ੍ਹਾਂ ਬਹਾਦਰ ਸ਼ਾਹ, ਜੋ ਬੰਦਾ ਬਹਾਦਰ ਨੂੰ ਖ਼ਤਮ ਕਰਨ ਲਈ ਆਪਣੀ ਪੂਰੀ ਸੈਨਿਕ ਸ਼ਕਤੀ ਨਾਲ ਪੰਜਾਬ ਵਿੱਚ ਪਹੁੰਚਿਆ ਹੋਇਆ ਸੀ, ਆਪਣੇ ਜੀਵਨ-ਕਾਲ ਦੌਰਾਨ ਬੰਦਾ ਬਹਾਦਰ ਦਾ ਵਾਲ ਵਿੰਗਾ ਨਹੀਂ ਸੀ ਕਰ ਸਕਿਆ। ਸੱਚ ਤਾਂ ਇਹ ਹੈ ਕਿ ਬੰਦਾ ਬਹਾਦਰ ਨੇ ਮੁਗ਼ਲ ਸਮਰਾਟ ਅਤੇ ਉਸ ਦੇ ਵੱਡੇ-ਵੱਡੇ ਜਰਨੈਲਾਂ ਨੂੰ ਵਖ਼ਤ ਪਾਈਂ ਰੱਖਿਆ। ਇਸ ਦੇ ਨਾਲ ਹੀ ਬੰਦਾ ਬਹਾਦਰ ਦੇ ਖਿਲਾਫ਼ ਮੁਗ਼ਲ ਹਕੂਮਤ ਦੇ ਹਮਲਿਆਂ ਦਾ ਪਹਿਲਾ ਦੌਰ ਖ਼ਤਮ ਹੁੰਦਾ ਹੈ।

ਬਾਦਸ਼ਾਹ ਜਹਾਂਦਾਰ ਸ਼ਾਹ ਕੋਈ ਬਹੁਤੀ ਸੂਝ-ਬੂਝ ਵਾਲਾ ਇਨਸਾਨ ਨਹੀਂ ਸੀ।

ਪਰ ਉਸ ਨੇ ਬੰਦਾ ਬਹਾਦਰ ਦੇ ਖ਼ਿਲਾਫ਼ ਹਕੂਮਤ ਦੇ ਰਵੱਈਏ ਵਿੱਚ ਕਿਸੇ ਤਰ੍ਹਾਂ ਦੀ ਨਰਮੀ ਜਾਂ ਢਿੱਲ ਦਾ ਮਾਹੌਲ ਪੈਦਾ ਨਹੀਂ ਹੋਣ ਦਿੱਤਾ। ਉਸ ਨੇ ਬਾਦਸ਼ਾਹ ਬਣਨ ਤੋਂ ਕੁਝ ਦਿਨਾਂ ਬਾਅਦ ਹੀ 9,000 ਘੋੜ-ਸਵਾਰ, ਮੁਹੰਮਦ ਅਮੀਨ ਖ਼ਾਨ ਦੀ ਅਗਵਾਈ ਹੇਠ ਬੰਦਾ ਬਹਾਦਰ ਉੱਪਰ ਹਮਲਾ ਕਰਨ ਲਈ ਰਵਾਨਾ ਕੀਤੇ। 11 ਜੂਨ, 1712 ਨੂੰ ਬਾਦਸ਼ਾਹ ਦਿੱਲੀ ਪਹੁੰਚਿਆ। ਅਚਾਨਕ ਬਾਦਸ਼ਾਹ ਜਹਾਂਦਾਰ ਸ਼ਾਹ ਨੂੰ ਆਪਣੇ ਭਤੀਜੇ ਫ਼ਾਰੁੱਖਸ਼ੀਅਰ ਤੋਂ ਖ਼ਤਰਾ ਪੈਦਾ ਹੋ ਗਿਆ। ਉਹ ਬਾਦਸ਼ਾਹ ਦੇ ਵੱਡੇ ਭਰਾ ਅਜ਼ੀਮ ਸ਼ਾਨ ਦਾ ਪੁੱਤਰ ਸੀ, ਜਿਸ ਨੂੰ ਜਹਾਂਦਰ ਸ਼ਾਹ ਨੇ ਲਾਹੌਰ ਵਿਖੇ ਲੜਾਈ ਵਿੱਚ ਮਾਰ ਦਿੱਤਾ ਸੀ।

31 ਦਸੰਬਰ, 1712 ਨੂੰ ਆਗਰੇ ਦੇ ਨੇੜੇ ਜਹਾਂਦਾਰ ਸ਼ਾਹ ਅਤੇ ਫ਼ਾਰੁੱਖਸ਼ੀਅਰ ਵਿਚਕਾਰ ਗਹਿ-ਗੱਚ ਲੜਾਈ ਹੋਈ। ਜਹਾਂਦਾਰ ਸ਼ਾਹ ਪਕੜਿਆ ਗਿਆ। ਸੰਨ 1713 ਈ. ਦੇ ਆਰੰਭ ਵਿੱਚ ਫ਼ਾਰੁੱਖਸ਼ੀਅਰ ਦਿੱਲੀ ਦੇ ਤਖ਼ਤ 'ਤੇ ਬੈਠਾ ਅਤੇ ਜਹਾਂਦਾਰ ਸ਼ਾਹ ਨੂੰ 1 ਫਰਵਰੀ, 1713 ਨੂੰ ਕਤਲ ਕਰ ਦਿੱਤਾ ਗਿਆ। ਇਸ ਤਰ੍ਹਾਂ ਬੰਦਾ ਬਹਾਦਰ ਦੇ ਜੀਵਨ-ਕਾਲ ਦੌਰਾਨ ਦੂਸਰਾ ਮੁਗ਼ਲ ਸਮਰਾਟ ਵੀ ਬੰਦਾ ਬਹਾਦਰ ਦਾ ਕੁਝ ਨਾ ਵਿਗਾੜ ਸਕਿਆ ਅਤੇ ਹੁਣ ਉਹ ਤੀਸਰੇ ਮੁਗ਼ਲ ਬਾਦਸ਼ਾਹ ਲਈ ਇੱਕ ਜਬਰਦਸਤ ਚੁਣੌਤੀ ਸੀ।



ਮੁਗ਼ਲ ਦਰਬਾਰ ਵਿੱਚ ਪਰਸਪਰ ਵਿਨਾਸ਼ਕਾਰੀ ਸੰਘਰਸ਼ ਤੋਂ ਲਾਭ ਉਠਾਉਂਦਿਆਂ, ਬੰਦਾ ਬਹਾਦਰ ਨੇ ਸੰਨ 1712-13 ਦੌਰਾਨ ਕਈ ਖੁੱਸੇ ਹੋਏ

ਇਲਾਕਿਆਂ 'ਤੇ ਮੁੜ ਕਬਜ਼ਾ ਕਰ ਲਿਆ। ਉਹ ਟੁੱਟਦੇ ਸਿਤਾਰੇ ਦੀ ਤੇਜ਼ੀ ਨਾਲ ਪੰਜਾਬ ਵਿੱਚੋਂ ਦੀ ਲੰਘ ਤੁਰਿਆ ਅਤੇ ਸਢੌਰਾ ਤੇ ਲੋਹਗੜ੍ਹ ਉੱਤੇ ਕਾਬਜ਼ ਹੋ ਗਿਆ। ਇਸ ਤਰ੍ਹਾਂ ਲੋਹਗੜ੍ਹ ਮੁੜ ਸਿੱਖ ਸ਼ਕਤੀ ਦਾ ਕੇਂਦਰ ਬਣ ਗਿਆ। ਜਿਸ ਫ਼ੁਰਤੀ ਨਾਲ ਬੰਦਾ ਬਹਾਦਰ ਉੱਚੀਆਂ ਤੇ ਤਿੱਖੀਆਂ ਪਹਾੜੀ ਚੱਟਾਨਾਂ ਵਿੱਚੋਂ ਲੰਘਿਆ, ਉਹ ਹੈਰਾਨ ਕਰ ਦੇਣ ਵਾਲੀ ਸੀ।

### ਫ਼ਾਰੁੱਖਸ਼ੀਅਰ ਦੀਆਂ ਸਿੱਖਾਂ ਵਿਰੁੱਧ ਕਾਰਵਾਈਆਂ

ਫ਼ਾਰੁੱਖਸ਼ੀਅਰ ਨੇ ਅਬਦੁਸ-ਸਮਦ ਖ਼ਾਂ ਨੂੰ ਲਾਹੌਰ ਦਾ ਸੂਬੇਦਾਰ ਅਤੇ ਉਸ ਦੇ ਪੁੱਤਰ ਜ਼ਕਰੀਆ ਖ਼ਾਂ ਨੂੰ ਜੰਮੂ ਦਾ ਫ਼ੌਜਦਾਰ ਨਿਯੁਕਤ ਕੀਤਾ। ਉਨ੍ਹਾਂ ਨੂੰ ਹੁਕਮ ਦਿੱਤਾ ਕਿ ਉਹ ਸਿੱਖਾਂ ਵਿਰੁੱਧ ਸਖ਼ਤ ਕਾਰਵਾਈ ਕਰਨ ਅਤੇ ਬੰਦਾ ਬਹਾਦਰ ਨੂੰ ਉਸ ਦੇ ਟਿਕਾਣਿਆਂ ਤੋਂ ਅਲੱਗ-ਥਲੱਗ ਕਰ ਦੇਣ। ਅਕਤੂਬਰ, 1713 ਈ. ਵਿੱਚ ਅਬਦੁਸ-ਸਮਦ ਖ਼ਾਂ ਨੇ ਸਢੌਰਾ ਅਤੇ ਲੋਹਗੜ੍ਹ ਉੱਤੇ ਜਿੱਤ ਪ੍ਰਾਪਤ ਕਰ ਲਈ। ਬੰਦਾ ਬਹਾਦਰ ਨੇ ਜੰਮੂ ਦੀਆਂ ਪਹਾੜੀਆਂ ਵਿੱਚ ਜਾ ਸ਼ਰਨ ਲਈ, ਜਿੱਥੇ ਉਸ ਨੇ ਆਪਣੀ ਦੂਜੀ ਸ਼ਾਦੀ ਵਜ਼ੀਰਾਬਾਦ ਦੇ ਇੱਕ ਖੱਤਰੀ ਦੀ ਪੁੱਤਰੀ ਨਾਲ ਕਰਵਾਈ, ਜਿਸ ਦੀ ਕੁੱਖੋਂ ਰਣਜੀਤ ਸਿੰਘ ਨਾਮੀ ਪੁੱਤਰ ਦਾ ਜਨਮ ਹੋਇਆ। ਇਸ ਅਰਸੇ ਦੌਰਾਨ ਬੰਦਾ ਬਹਾਦਰ ਨੇ ਆਪਣਾ ਇੱਕ ਡੇਰਾ ਸਥਾਪਿਤ ਕੀਤਾ, ਜਿਸ ਨੂੰ ਹੁਣ 'ਡੇਰਾ ਬਾਬਾ ਬੰਦਾ ਸਿੰਘ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇੱਥੇ ਬੰਦਾ ਬਹਾਦਰ, ਸਾਲ ਤੋਂ ਜ਼ਰਾ ਕੁ ਵੱਧ ਸਮੇਂ ਲਈ ਠਹਿਰਿਆ ਸੀ। ਇਹ ਡੇਰਾ, ਦਰਿਆ ਚਨਾਬ ਦੇ ਖੱਬੇ ਕੰਢੇ 'ਤੇ ਸਥਿਤ ਹੈ ਅਤੇ ਜੰਮੂ ਤੋਂ ਉੱਤਰ-ਪੱਛਮ ਵੱਲ 28 ਮੀਲਾਂ ਦੀ ਵਿੱਥ 'ਤੇ ਹੈ।

ਅਬਦੁਸ-ਸਮਦ ਖ਼ਾਂ ਅਤੇ ਜ਼ਕਰੀਆ ਖ਼ਾਂ ਨੇ ਮੁੜ ਸਿੱਖਾਂ ਨੂੰ ਥਾਂ-ਥਾਂ ਮਾਰਨਾ ਸ਼ੁਰੂ ਕਰ ਦਿੱਤਾ ਸੀ ਅਤੇ ਸਿੱਖਾਂ ਵਿਰੁੱਧ ਮੁੱਢਲੀਆਂ ਸਫ਼ਲਤਾਵਾਂ ਪ੍ਰਾਪਤ ਕਰਨ 'ਤੇ ਉਨ੍ਹਾਂ ਨੂੰ ਬਾਦਸ਼ਾਹ ਵੱਲੋਂ ਸਨਮਾਨ ਪ੍ਰਾਪਤ ਹੋਏ।

## ਬੰਦਾ ਬਹਾਦਰ ਮੁਗ਼ਲ ਸੈਨਾ ਦੇ ਘੇਰੇ ਵਿਚ ਅਤੇ ਗ੍ਰਿਫ਼ਤਾਰੀ

### ਗੁਰਦਾਸ-ਨੰਗਲ ਦਾ ਯੁੱਧ

ਬੰਦਾ ਬਹਾਦਰ ਨੇ ਇੱਕ ਵਰ੍ਹੇ ਤੋਂ ਵਧੀਕ ਸਮਾਂ ਜੰਮੂ ਦੀਆਂ ਪਹਾੜੀਆਂ ਵਿੱਚ ਸ਼ਾਂਤੀਪੂਰਵਕ ਜੀਵਨ ਬਤੀਤ ਕਰਨ ਉਪਰੰਤ 1715 ਈ. ਦੇ ਆਰੰਭ ਵਿੱਚ ਮੈਦਾਨੀ ਇਲਾਕਿਆਂ ਉੱਤੇ ਫਿਰ ਹਮਲਾ ਕਰ ਦਿੱਤਾ ਅਤੇ ਕਲਾਨੌਰ 'ਤੇ ਬਟਾਲੇ ਉੱਤੇ ਆਪਣਾ ਅਧਿਕਾਰ ਜਮਾ ਲਿਆ। ਲਾਹੌਰ ਦਾ ਸੂਬੇਦਾਰ ਅਬਦੁਸ-ਸਮਦ ਖ਼ਾਂ ਉਸ ਸਮੇਂ ਕਿਸੇ ਮੁਹਿੰਮ ਤੇ ਗਿਆ ਹੋਇਆ ਸੀ। ਬਾਦਸ਼ਾਹ ਫ਼ਾਰੁੱਖਸ਼ੀਅਰ ਨੇ 20 ਮਾਰਚ, 1715 ਈ. ਨੂੰ ਸੂਬੇਦਾਰ ਨੂੰ ਸਿੱਖਾਂ ਵਿਰੁੱਧ ਸਮੇਂ ਸਿਰ ਉਚਿਤ ਕਾਰਵਾਈ ਨਾ ਕਰਨ ਲਈ ਝਾੜ ਪਾਈ। ਛੇਤੀ ਹੀ ਲਾਹੌਰ ਵਿਖੇ ਇੱਕ ਵਿਸ਼ਾਲ ਸੈਨਾ ਦਾ ਇਕੱਠ ਕੀਤਾ ਗਿਆ। ਕਾਂਗੜਾ ਦੇ ਕਟੋਚ ਹਾਕਮ ਅਤੇ ਜਸਰੋਟਾ ਦੇ ਰਾਜੇ ਵੱਲੋਂ ਵੀ ਮਦਦ ਲਈ ਆਪਣੇ ਸੈਨਿਕ ਭੇਜੇ ਗਏ। ਹੋਰ ਵੀ ਬਹੁਤ ਸਾਰੇ ਮੁਗ਼ਲ ਅਤੇ ਹਿੰਦੂ ਅਧਿਕਾਰੀ ਤੇ ਰਈਸ ਆਪਣੀਆਂ ਫ਼ੌਜਾਂ ਲੈ ਕੇ ਲਾਹੌਰ ਦੀਆਂ ਫ਼ੌਜਾਂ ਦੀ ਸਹਾਇਤਾ ਲਈ ਪਹੁੰਚੇ।

ਸ਼ਕਤੀਸ਼ਾਲੀ ਤੇ ਵਿਸ਼ਾਲ ਮੁਗ਼ਲ ਸੈਨਾ ਦੇ ਟਾਕਰੇ ਲਈ ਬੰਦਾ ਬਹਾਦਰ ਕਿਸੇ ਸੁਰੱਖਿਅਤ ਥਾਂ 'ਤੇ ਆਪਣੇ ਪੈਰ ਅੜਾਉਣਾ ਚਾਹੁੰਦਾ ਸੀ, ਪਰ ਅਜਿਹਾ ਕਰ ਸਕਣ ਤੋਂ ਪਹਿਲਾਂ ਹੀ ਅਬਦੁਸ-ਸਮਦ ਖ਼ਾਂ ਦੀਆਂ ਫੌਜਾਂ ਨੇ ਉਸ ਉੱਤੇ ਭਰਵਾਂ ਹੱਲਾ ਬੋਲ ਦਿੱਤਾ। ਉਸ ਸਮੇਂ ਖ਼ਾਲਸਾ ਦਲ ਕੋਟ ਮਿਰਜ਼ਾ ਜਾਨ ਨਾਮੀ ਪਿੰਡ ਵਿੱਚ ਸੀ (ਇਹ ਪਿੰਡ ਕਲਾਨੌਰ ਤੇ ਬਟਾਲੇ ਵਿਚਕਾਰ ਸਥਿਤ ਹੈ)। ਸਿੰਘਾਂ ਨੇ ਡਟ ਕੇ ਮੁਕਾਬਲਾ ਕੀਤਾ। 'ਸੀਅਰ-ਉਲ-ਮੁਤਾਖਰੀਨ' ਦਾ ਕਰਤਾ ਲਿਖਦਾ ਹੈ ਕਿ "ਉਹ (ਬੰਦਾ ਬਹਾਦਰ) ਸ਼ਾਹੀ ਫ਼ੌਜਾਂ ਦੇ ਜਰਨੈਲ ਨੂੰ ਪੂਰੀ ਹਾਰ ਦੇਣ ਦੇ ਬਿਲਕੁਲ ਨੇੜੇ ਪੁੱਜ ਗਿਆ ਸੀ।" ਇਸੇ ਸਮੇਂ ਭਾਰੀ ਗਿਣਤੀ ਵਿੱਚ ਹੋਰ ਮੁਗ਼ਲ ਸੈਨਿਕ ਉੱਥੇ ਆ ਪਹੁੰਚੇ। ਇਸ ਲਈ ਸਿੰਘਾਂ ਨੂੰ ਗੁਰਦਾਸ-ਨੰਗਲ ਪਿੰਡ ਵੱਲ ਪਿੱਛੇ ਹੱਟਣਾ ਪਿਆ (ਪਿੰਡ ਗੁਰਦਾਸ ਨੰਗਲ, ਗੁਰਦਾਸਪੁਰ ਤੋਂ ਪੱਛਮ ਵੱਲ ਕਰੀਬਨ 6 ਕਿਲੋਮੀਟਰ ਦੀ ਵਿੱਥ 'ਤੇ ਸਥਿਤ ਹੈ)। ਬੰਦਾ ਬਹਾਦਰ ਨੇ ਆਪਣੇ ਸੈਨਿਕਾਂ ਨੂੰ

ਭਾਈ ਦੁਨੀ ਚੰਦ ਦੀ ਹਵੇਲੀ ਵਿਚ ਲੈ ਆਂਦਾ। ਦੁਨੀ ਚੰਦ ਦੀ ਹਵੇਲੀ ਕੋਈ ਕਿਲ੍ਹਾ ਨਹੀਂ ਸੀ, ਸਗੋਂ ਇਕ ਵਿਸ਼ਾਲ ਅਹਾਤਾ ਸੀ, ਜਿਸ ਦੇ ਚਾਰੇ ਪਾਸੇ ਉੱਚੀ ਕੰਧ ਸੀ। ਸੁਰੱਖਿਆ ਪ੍ਰਬੰਧਾਂ ਵਜੋਂ ਇਸ ਦੇ ਚੌਹੀਂ ਪਾਸੀਂ ਖਾਈ ਪੁੱਟ ਦਿੱਤੀ ਗਈ ਅਤੇ ਉਸ ਨੂੰ ਪਾਣੀ ਨਾਲ ਭਰ ਦਿੱਤਾ ਗਿਆ। ਦੁਸ਼ਮਣਾਂ ਨੂੰ ਦੂਰ ਰੱਖਣ ਲਈ ਆਰਜ਼ੀ ਦਲਦਲ ਵੀ ਪੈਦਾ ਕੀਤੀ ਗਈ। ਇੱਥੇ ਅਪਰੈਲ, 1715 ਈ. ਵਿੱਚ ਸਿੰਘ, ਵਿਸ਼ਾਲ ਮੁਗ਼ਲ ਸੈਨਾ ਦੇ ਘੇਰੇ ਵਿੱਚ ਆ ਗਏ। ਘੇਰਾ ਏਨਾਂ ਪੱਕਾ ਸੀ ਕਿ 'ਘਾਹ ਦਾ ਇੱਕ ਪੱਤਾ ਜਾਂ ਅਨਾਜ ਦਾ ਇਕ ਦਾਣਾ' ਵੀ ਹਵੇਲੀ ਵਿੱਚ ਦਾਖ਼ਲ ਨਹੀਂ ਸੀ ਹੋ ਸਕਦਾ। 'ਇਬਰਤਨਾਮਾ' ਦਾ ਕਰਤਾ ਮੁਹੰਮਦ ਕਾਸਿਮ, ਜਿਸ ਨੇ ਇਹ ਸਭ ਕੁਝ ਅੱਖੀਂ ਵੇਖਿਆ ਸੀ, ਲਿਖਦਾ ਹੈ: "ਦੋਜ਼ਖੀ ਸਿੱਖਾਂ ਦੇ ਬਹਾਦਰੀ ਅਤੇ ਹੌਂਸਲੇ ਵਾਲੇ ਕਾਰਨਾਮੇ ਹੈਰਾਨ ਕਰ ਦੇਣ ਵਾਲੇ ਸਨ। ਦਿਨ ਵਿੱਚ ਦੋ ਜਾਂ ਤਿੰਨ ਵਾਰ ਇਨ੍ਹਾਂ ਸਿੱਖਾਂ ਵਿਚੋਂ 40 ਜਾਂ 50 ਆਦਮੀ ਆਪਣੇ ਪਸ਼ੂਆਂ ਲਈ ਘਾਹ ਇਕੱਠਾ ਕਰਨ ਲਈ ਆਪਣੇ ਉਸ ਅਹਾਤੇ ਵਿੱਚੋਂ ਬਾਹਰ ਨਿਕਲਦੇ ਅਤੇ ਜਦੋਂ ਸ਼ਾਹੀ ਫ਼ੌਜਾਂ ਉਨ੍ਹਾਂ ਦਾ ਮੁਕਾਬਲਾ ਕਰਨ ਲਈ ਅਗਾਂਹ ਜਾਂਦੀਆਂ ਤਾਂ ਉਹ ਅੱਗੇ ਵਧਣ ਵਾਲੇ ਮੁਗ਼ਲਾਂ ਦਾ ਤੀਰਾਂ, ਬੰਦੂਕਾਂ ਅਤੇ ਤਲਵਾਰਾਂ ਨਾਲ ਸਫਾਇਆ ਕਰ ਦਿੰਦੇ ਅਤੇ ਗ਼ਾਇਬ ਹੋ ਜਾਂਦੇ। ਇਨ੍ਹਾਂ ਲੋਕਾਂ ਦਾ ਇਤਨਾ ਭੈਅ ਸੀ ਅਤੇ ਉਨ੍ਹਾਂ ਦੇ ਸਰਦਾਰ (ਬੰਦਾ ਬਹਾਦਰ) ਦਾ ਇਤਨਾ ਡਰ ਸੀ ਕਿ ਸ਼ਾਹੀ ਸੈਨਾ ਦੇ ਕਮਾਂਡਰ ਰੱਬ ਅੱਗੇ ਪ੍ਰਾਰਥਨਾ ਕਰਦੇ ਸਨ ਕਿ ਕੋਈ ਅਜਿਹਾ ਭਾਣਾ ਵਰਤੇ ਕਿ ਬੰਦਾ ਸਿੰਘ ਬਚਾ ਲਈ ਗੜ੍ਹੀ ਵਿੱਚੋਂ ਬਾਹਰ ਭੱਜ ਜਾਵੇ।"–*ਇਬਰਤਨਾਮਾਂ ਪੰਨਾ 42।*

ਘੇਰਾ ਪਾਉਣ ਵਾਲੇ ਸ਼ਾਹੀ ਲੋਕ, ਸਿੱਖਾਂ ਨੂੰ ਭੁੱਖਿਆਂ ਮਾਰਨ ਲਈ ਆਪਣੇ ਘੇਰੇ ਨੂੰ ਹੋਰ ਪੀਡਾ ਕਰਨ ਤੋਂ ਬਿਨਾਂ ਕੁਝ ਨਹੀਂ ਸਨ ਕਰ ਸਕਦੇ। ਘੇਰਾਬੰਦੀ ਇਸ ਪ੍ਰਕਾਰ ਸੀ: ਇੱਕ ਪੱਖ ਦਾ ਸੈਨਾਪਤੀ ਅਬਦੁਸ-ਸਮਦ ਖ਼ਾਂ ਸੀ, ਦੂਜੇ ਦਾ ਕਮਰੁੱਦੀਨ ਖ਼ਾਂ, ਤੀਜੇ ਦਾ ਜ਼ਕਰੀਆ ਖ਼ਾਂ ਅਤੇ ਚੌਥੇ ਪੱਖ ਦੀ ਕਮਾਨ ਫ਼ੌਜਦਾਰਾਂ ਤੇ ਜਾਗੀਰਦਾਰਾਂ ਦੇ ਹੱਥ ਸੀ। ਗੜ੍ਹੀ ਅੰਦਰ ਰਾਸ਼ਨ ਖ਼ਤਮ ਹੋਣ ਦੇ ਨੇੜੇ ਸੀ। ਇਸੇ ਦੌਰਾਨ ਬੰਦਾ ਸਿੰਘ ਬਹਾਦਰ ਅਤੇ ਬਿਨੋਦ ਸਿੰਘ ਵਿਚਕਾਰ ਉਨ੍ਹਾਂ ਦੀਆਂ ਅਗਲੀਆਂ ਯੋਜਨਾਵਾਂ ਸਬੰਧੀ ਕੁਝ ਮਤਭੇਦ ਪੈਦਾ ਹੋ ਜਾਣ ਕਾਰਨ ਸਿੱਖਾਂ ਦੀ ਸਥਿਤੀ ਹੋਰ ਵੀ ਵਿਗੜ ਗਈ। ਕਿਹਾ ਜਾਂਦਾ ਹੈ ਕਿ ਇੱਕ ਵੇਰ ਤਾਂ ਦੋਹਾਂ ਨੇ ਤਲਵਾਰਾਂ ਸੂਤ ਲਈਆਂ ਸਨ, ਪਰ ਬਿਨੋਦ ਸਿੰਘ ਦੇ ਪੁੱਤਰ ਕਾਹਨ ਸਿੰਘ ਨੇ ਆਪਣੇ ਪਿਤਾ ਅਤੇ ਬੰਦਾ ਸਿੰਘ ਵਿਚਕਾਰ ਦਖ਼ਲ ਦੇ ਕੇ ਉਨ੍ਹਾਂ ਨੂੰ ਲੜਨੋਂ ਰੋਕ ਦਿੱਤਾ। ਫਿਰ ਕ੍ਰੋਧੀ ਸ਼ਬਦਾਂ ਦੇ ਵਟਾਂਦਰੇ ਤੋਂ ਬਾਅਦ ਬਿਨੋਦ ਸਿੰਘ ਆਪਣੇ ਪੁੱਤਰ ਅਤੇ ਸਾਥੀਆਂ ਸਮੇਤ ਗੜ੍ਹੀ ਛੱਡ ਕੇ ਭੱਜ ਨਿਕਲਿਆ। ਡਾ. ਸੁਖਦਿਆਲ ਸਿੰਘ ਦਾ ਮਤ ਹੈ ਕਿ ਇਹ ਸਭ ਕੁਝ ਇੱਕ ਡੂੰਘੀ ਸਾਜ਼ਿਸ਼ ਅਧੀਨ ਵਾਪਰਿਆ, ਕਿਉਂਕਿ

"ਇਹ ਦੋਵੇਂ ਪਿਉ-ਪੁੱਤਰ (ਬਿਨੋਦ ਸਿੰਘ ਤੇ ਕਾਹਨ ਸਿੰਘ) ਪਿੱਛੋਂ ਕਈ ਸਾਲਾਂ ਤੱਕ ਲਾਹੌਰ ਵਿਖੇ ਮੁਗ਼ਲ ਸੂਬੇਦਾਰ ਦੀ ਨੌਕਰੀ ਵੀ ਕਰਦੇ ਰਹੇ ਅਤੇ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਪ੍ਰਬੰਧਕ ਵੀ ਰਹੇ ਸਨ।" ਕੁਝ ਇਤਿਹਾਸਕਾਰਾਂ ਨੇ ਇਹ ਖ਼ਦਸ਼ਾ ਵੀ ਪ੍ਰਗਟ ਕੀਤਾ ਹੈ ਕਿ ਇਹ ਦੋਵੇਂ ਸਿੰਘ ਗੁਰਦਾਸ ਨੰਗਲ ਦੇ ਘੇਰੇ ਵਿੱਚ ਹੈ ਹੀ ਨਹੀਂ ਸਨ! ਖ਼ੈਰ, ਇਸ ਆਪਸੀ ਫੁੱਟ ਕਾਰਨ ਸਿੱਖਾਂ ਦੀ ਤਾਕਤ ਘਟ ਗਈ। ਖਾਣ ਨੂੰ ਹੋਰ ਕੁਝ ਵੀ ਨਾ ਮਿਲਣ ਦੀ ਹਾਲਤ ਵਿੱਚ ਘੋੜਿਆਂ, ਗਧਿਆਂ ਅਤੇ ਦੂਜੇ ਜਾਨਵਰਾਂ ਦਾ ਮਾਸ ਖ਼ੁਰਾਕ ਵਜੋਂ ਖਾਣਾ ਪੈ ਗਿਆ। ਉਨ੍ਹਾਂ ਨੇ ਘਾਹ ਅਤੇ ਦਰਖ਼ਤਾਂ ਦੇ ਪੱਤੇ ਖਾ ਕੇ ਗੁਜ਼ਾਰਾ ਕੀਤਾ। ਇਸ ਤਰ੍ਹਾਂ ਬਹੁਤ ਸਾਰੇ ਸਿੰਘ ਮਰੋੜਾਂ ਅਤੇ ਸਰੀਰਕ ਕਸ਼ਟਾਂ ਦੁਆਰਾ ਹੀ ਚਲਦੇ ਬਣੇ। 'ਜਾਦੂ ਉਹ ਜੋ ਸਿਰ ਚੜ੍ਹ ਕੇ ਬੋਲੇ।' ਕਾਮਵਰ ਖ਼ਾਂ, ਆਪਣੀ ਪੁਸਤਕ-'ਤਾਜ਼ਕਿਰਾਤੁਸ ਸਲਾਤੀਨ' ਵਿੱਚ ਸਿੱਖਾਂ ਦੀ ਬਹਾਦਰੀ ਤੇ ਹੌਸਲੇ ਦੀ ਗੱਲ ਕਰਦਿਆਂ ਸਪੱਸ਼ਟ ਸ਼ਬਦਾਂ ਵਿੱਚ ਲਿਖਦਾ ਹੈ ਕਿ "ਇਸ ਸਭ ਕੁਝ ਦੇ ਬਾਵਜੂਦ ਦੋਜ਼ਖੀ ਸਿੱਖ ਆਗੂ (ਬੰਦਾ ਬਹਾਦਰ) ਅਤੇ ਉਸ ਦੇ ਆਦਮੀਆਂ ਨੇ ਮਹਾਨ ਮੁਗ਼ਲ ਰਾਜ ਦੀਆਂ ਫ਼ੌਜਾਂ ਦਾ, ਜੋ ਉਹ ਸਿੱਖਾਂ ਵਿਰੁੱਧ ਅੱਠ ਮਹੀਨਿਆਂ ਦੇ ਸਮੇਂ ਵਿੱਚ ਇਕੱਠੀਆਂ ਕਰ ਸਕੇ ਸਨ, ਡਟ ਕੇ ਟਾਕਰਾ ਕੀਤਾ।"

ਪਰ ਇਵੇਂ ਕਿੰਨੀ ਕੁ ਦੇਰ ਸਿੱਖ ਟਾਕਰਾ ਕਰ ਸਕਦੇ ਸਨ? ਲਗਪਗ ਅੱਠ ਹਜ਼ਾਰ ਸਿੰਘ ਮਰ ਚੁੱਕੇ ਸਨ ਅਤੇ ਬਾਕੀ ਬਚਿਆਂ ਦੇ ਨਿਰੇ ਪਿੰਜਰ ਹੀ ਰਹਿ ਗਏ ਸਨ। ਅਜਿਹੀ ਹਾਲਤ ਵਿੱਚ ਹੋਰ ਟਾਕਰਾ ਕਰ ਸਕਣਾ ਸੰਭਵ ਨਹੀਂ ਸੀ। ਅੰਤ, ਉਹ ਕੁਲਹਿਣੀ ਘੜੀ ਆਣ ਪਹੁੰਚੀ, ਜਦੋਂ 7 ਦਸੰਬਰ, 1715 ਈ. ਨੂੰ ਸ਼ਾਹੀ ਸੈਨਾ ਨੇ ਗੜ੍ਹੀ ਉੱਤੇ ਕਬਜ਼ਾ ਕਰ ਲਿਆ। ਗੁਰਦੇਵ ਸਿੰਘ ਦਿਊਲ, ਲਿਖਦਾ ਹੈ ਕਿ "ਘੇਰੇ ਵਿੱਚ ਹੋਣ ਦੇ ਬਾਵਜੂਦ ਵੀ ਬੰਦਾ ਬਹਾਦਰ ਨੇ ਆਪਣੀ ਗ੍ਰਿਫ਼ਤਾਰੀ ਤੋਂ ਪਹਿਲਾਂ ਦੁਸ਼ਮਣ ਦੇ 59 ਸਿਪਾਹੀਆਂ ਨੂੰ ਮੌਤ ਦੇ ਘਾਟ ਉਤਾਰਿਆ।" ਬਾਦਸ਼ਾਹੀ ਫ਼ੌਜਾਂ ਦੀ ਜਿੱਤ 'ਤੇ ਟਿੱਪਣੀ ਕਰਦਿਆਂ ਕਾਮਵਾਰ ਖ਼ਾਨ ਲਿਖਦਾ ਹੈ ਕਿ "ਇਹ ਸਭ ਖ਼ੁਦਾ ਦੀ ਰਹਿਮਤ ਹੀ ਸੀ, ਸਿਆਣਪ ਜਾਂ ਬਹਾਦਰੀ ਨਹੀਂ, ਕਿ ਇਹ ਹੋ ਗਿਆ। . . . ਹੁਣ ਇਸ ਕਾਫ਼ਰ ਸਿੱਖ (ਬੰਦਾ ਬਹਾਦਰ) ਅਤੇ ਉਸ ਦੇ ਕਈ ਹਜ਼ਾਰ ਸਾਥੀਆਂ ਨੂੰ ਭੁੱਖ ਦੇ ਮਾਰੇ ਈਨ ਮੰਨਣੀ ਪਈ ਸੀ।"

ਬੰਦਾ ਬਹਾਦਰ ਅਤੇ ਉਸ ਦੇ ਸਾਥੀ ਸਿੰਘਾਂ ਨੂੰ ਕੈਦ ਕਰ ਲਿਆ ਗਿਆ। ਕੈਦੀ ਬਣਾ ਲਏ ਗਏ ਸਿੰਘਾਂ ਵਿੱਚੋਂ ਦੋ-ਤਿੰਨ ਸੌ ਸਿੰਘਾਂ ਨੂੰ ਉਸੇ ਥਾਂ ਕਤਲ ਕਰ ਦਿੱਤਾ ਗਿਆ। ਸਿੰਘਾਂ ਦੇ ਮ੍ਰਿਤਕ ਸਰੀਰਾਂ ਦੀ ਸੋਨੇ ਦੇ ਸਿੱਕਿਆਂ ਦੀ ਭਾਲ ਵਿੱਚ ਚੀਰ-ਫਾੜ ਕੀਤੀ ਗਈ, ਕਿਉਂਕਿ ਇਹ ਸਮਝਿਆ ਜਾਂਦਾ ਸੀ ਕਿ ਸਿੰਘਾਂ ਨੇ ਸੋਨੇ ਦੇ ਸਿੱਕੇ ਨਿਗਲ ਲਏ ਹੋਏ ਸਨ। ਇਸ ਤੋਂ ਬਾਅਦ ਉਨ੍ਹਾਂ ਦੇ ਸਿਰ ਵੱਢ ਕੇ,



ਘਾਹ-ਫੂਸ ਨਾਲ ਭਰ ਕੇ ਨੇਜ਼ਿਆਂ ਉੱਤੇ ਟੰਗ ਲਏ ਗਏ। ਗੁਰਦਾਸ-ਨੰਗਲ ਦਾ ਪਿੰਡ ਅਤੇ ਦੁਨੀ ਚੰਦ ਦੀ 'ਹਵੇਲੀ' ਢਹਿ-ਢੇਰੀ ਕਰ ਦਿੱਤੇ ਗਏ। ਇਸ ਵੇਲੇ ਉਸ ਸਥਾਨ ਨੂੰ 'ਬੰਦੇ ਵਾਲੀ ਥੇਹ' ਦੇ ਨਾਂ ਨਾਲ ਜਾਣਿਆਂ ਜਾਂਦਾ ਹੈ।

ਗੁਰਦਾਸ-ਨੰਗਲ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਸਾਥੀਆਂ ਦੇ ਫੜੇ ਜਾਣ ਦੀ ਖ਼ਬਰ, ਲਾਹੌਰ ਦੇ ਸੂਬੇਦਾਰ ਵੱਲੋਂ ਮੁਹੰਮਦ ਅਮੀਨ ਖ਼ਾਨ ਨੇ 12 ਦਸੰਬਰ, 1715 ਈ. ਨੂੰ ਬਾਦਸ਼ਾਹ ਫ਼ਾਰੁੱਖ਼ਸ਼ੀਅਰ ਨੂੰ ਸੁਣਾਈ।

ਬੰਦਾ ਬਹਾਦਰ ਨੂੰ ਲਾਹੌਰ ਲਿਆਂਦਾ ਗਿਆ- ਗੁਰਦਾਸ ਨੰਗਲ ਤੋਂ ਬੰਦਾ ਬਹਾਦਰ ਅਤੇ ਉਸ ਦੇ ਸਾਥੀਆਂ ਨੂੰ ਬੰਦੀ ਬਣਾ ਕੇ ਲਾਹੌਰ ਲਿਆਂਦਾ ਗਿਆ। ਮੁਗ਼ਲਾਂ ਦੇ ਮਨ ਅੰਦਰ ਬੰਦਾ ਬਹਾਦਰ ਦਾ ਇੰਨਾ ਡਰ ਸੀ ਕਿ ਉਸ ਨੂੰ ਲੋਹੇ ਦੀਆਂ ਜ਼ੰਜੀਰਾਂ ਨਾਲ ਜਕੜ ਕੇ ਲੋਹੇ ਦੇ ਇੱਕ ਪਿੰਜਰੇ ਵਿੱਚ ਬੰਦ ਕਰ ਦਿੱਤਾ ਗਿਆ। ਦੋ ਮੁਗ਼ਲ ਸੈਨਿਕ ਖ਼ੰਜਰ ਲੈ ਕੇ ਪਹਿਰਾ ਦੇ ਰਹੇ ਸਨ। ਬੰਦਾ ਬਹਾਦਰ ਦੇ ਪਿੰਜਰੇ ਨੂੰ ਇੱਕ ਹਾਥੀ ਉੱਤੇ ਰੱਖ ਦਿੱਤਾ ਗਿਆ। ਉਸ ਦੇ ਸਾਥੀਆਂ ਨੂੰ ਵੀ ਜ਼ੰਜੀਰਾਂ ਨਾਲ ਬੰਨ੍ਹ ਕੇ ਖੋਤਿਆਂ ਤੇ ਊਠਾਂ ਉੱਤੇ ਬਿਠਾਇਆ ਹੋਇਆ ਸੀ। ਇਸ ਅਵਸਥਾ ਵਿੱਚ, ਉਨ੍ਹਾਂ ਨੂੰ ਬੜੇ ਨਿਰਾਦਰੀ ਵਾਲੇ ਢੰਗ ਨਾਲ ਲਾਹੌਰ ਦੀਆਂ ਗਲੀਆਂ ਤੇ ਬਾਜ਼ਾਰਾਂ ਵਿੱਚ ਘੁੰਮਾਇਆ ਗਿਆ।

## ਬੰਦਾ ਬਹਾਦਰ ਨੂੰ ਲਾਹੌਰ ਤੋਂ ਦਿੱਲੀ ਲਿਆਂਦਾ ਗਿਆ

ਕੁਝ ਦਿਨਾਂ ਪਿੱਛੋਂ ਬੰਦਾ ਬਹਾਦਰ ਅਤੇ ਉਸ ਦੇ ਲਗਪਗ 200 ਸਾਥੀਆਂ ਨੂੰ ਜ਼ਕਰੀਆ ਖ਼ਾਂ ਦੀ ਦੇਖ-ਰੇਖ ਹੇਠ ਜਲੂਸ ਦੀ ਸ਼ਕਲ ਵਿੱਚ ਦਿੱਲੀ ਲਿਜਾਇਆ ਗਿਆ। ਜ਼ਕਰੀਆ ਖ਼ਾਂ ਨੇ ਮਹਿਸੂਸ ਕੀਤਾ ਕਿ ਬਾਦਸ਼ਾਹ ਨੂੰ ਪੇਸ਼ ਕਰਨ ਲਈ ਦੋ ਕੁ ਸੌ ਕੈਦੀ ਥੋੜ੍ਹੇ ਹਨ। ਇਸ ਲਈ ਉਸ ਨੇ ਰਸਤੇ ਵਿੱਚ ਆਉਂਦੇ ਪਿੰਡਾਂ ਵਿੱਚੋਂ ਕਈ ਹਜ਼ਾਰ ਹੋਰ ਆਦਮੀਆਂ ਨੂੰ ਆਪਣੀ ਲਪੇਟ ਵਿੱਚ ਲੈ ਲਿਆ। ਕੇਸਰ ਸਿੰਘ, 'ਬੰਸਾਵਲੀ-ਨਾਮਾ', ਪੰਨਾ 294 ਅਤੇ ਕਰਮ ਸਿੰਘ 'ਬੰਦਾ ਬਹਾਦਰ', ਪੰਨਾ 180 ਉੱਤੇ ਉਕਤ ਤੱਥ ਦੀ ਪੁਸ਼ਟੀ ਕਰਦੇ ਹਨ। ਇਸ ਤਰ੍ਹਾਂ ਕੈਦੀਆਂ ਦੀ ਗਿਣਤੀ 740 ਅਤੇ ਨੇਜ਼ਿਆਂ ਉੱਤੇ ਟੰਗੇ ਸਿਰਾਂ ਦੀ ਗਿਣਤੀ 2000 ਹੋ ਗਈ। ਵੀਲਰ ਨੇ ਆਪਣੀ ਪੁਸਤਕ - 'ਅਰਲੀ ਰਿਕਾਰਡਜ਼ ਆਫ਼ ਬ੍ਰਿਟਸ਼ ਇੰਡੀਆ' ਵਿੱਚ ਸਿੱਖ ਕੈਦੀਆਂ ਦੀ ਸੰਖਿਆ 780 ਦੱਸੀ ਹੈ। ਨੇਜ਼ਿਆਂ 'ਤੇ ਟੰਗੇ ਸਿਰਾਂ ਤੋਂ ਇਲਾਵਾ ਸਿੱਖਾਂ ਦੇ ਵੱਢੇ ਹੋਏ ਸਿਰਾਂ ਨਾਲ ਲੱਦੇ ਹੋਏ ਗੱਡੇ ਵੀ ਇਸ ਅਤਿ ਨਿਰਦਈ ਘਟਨਾ ਦਾ ਇੱਕ ਹਿੱਸਾ ਸਨ।

ਇਹ ਜਲੂਸ 29 ਫ਼ਰਵਰੀ, 1716 ਈ. ਨੂੰ ਦਿੱਲੀ ਵਿੱਚ ਦਾਖ਼ਲ ਹੋਇਆ (ਕੁਝ ਇਤਿਹਾਸਕਾਰਾਂ ਦਾ ਮਤ ਹੈ ਕਿ ਜਲੂਸ 27 ਫ਼ਰਵਰੀ ਨੂੰ ਦਿੱਲੀ ਵਿੱਚ ਦਾਖ਼ਲ ਹੋਇਆ)। ਬੰਦਾ ਬਹਾਦਰ ਅਤੇ ਉਸ ਦੇ ਸਾਥੀ ਕੈਦੀਆਂ ਨੂੰ ਜਲੂਸ ਦੀ ਸ਼ਕਲ ਵਿੱਚ ਦਿੱਲੀ ਦੀਆਂ ਮੁੱਖ ਗਲ਼ੀਆਂ ਤੇ ਬਾਜ਼ਾਰਾਂ ਵਿੱਚ ਲਿਜਾਇਆ ਗਿਆ। ਜਲੂਸ ਦੇ ਅੱਗੇ-ਅੱਗੇ ਬਾਂਸਾਂ ਉੱਤੇ ਟੰਗੇ ਹੋਏ ਦੋ ਹਜ਼ਾਰ ਸਿੱਖਾਂ ਦੇ ਸਿਰ ਸਨ ਅਤੇ ਉਨ੍ਹਾਂ ਦੇ ਲੰਮੇ ਕੇਸ ਹਵਾ ਵਿੱਚ ਉੱਡ ਰਹੇ ਸਨ। ਉਨ੍ਹਾਂ ਦੇ ਨਾਲ ਹੀ ਇੱਕ ਬਾਂਸ ਦੇ ਸਿਰੇ ਨਾਲ ਇੱਕ ਬਿੱਲੀ ਦਾ ਸਰੀਰ ਵੀ ਲਟਕ ਰਿਹਾ ਸੀ, ਜੋ ਇਹ ਪ੍ਰਗਟ ਕਰਦਾ ਸੀ ਕਿ ਗੁਰਦਾਸ-ਨੰਗਲ ਦੇ ਅਹਾਤੇ ਵਿੱਚ ਸਿੱਖ ਤਾਂ ਇੱਕ ਪਾਸੇ ਰਹੇ, ਬਿੱਲੀ ਵਰਗੇ ਜਾਨਵਰਾਂ ਤੱਕ ਨੂੰ ਵੀ ਨਸ਼ਟ ਕਰ ਦਿੱਤਾ ਗਿਆ ਸੀ। ਇਸ ਤੋਂ ਬਾਅਦ ਬੰਦਾ ਸਿੰਘ ਬਹਾਦਰ ਨੂੰ ਇੱਕ ਲੋਹੇ ਦੇ ਪਿੰਜਰੇ ਵਿੱਚ ਬੰਦ ਕਰਕੇ ਹਾਥੀ

ਦੀ ਪਿੱਠ ਉੱਤੇ ਬਿਠਾਇਆ ਹੋਇਆ ਸੀ ਅਤੇ ਉਸ ਦਾ ਮਖੌਲ ਉਡਾਉਣ ਲਈ ਉਸ ਦੇ ਸਿਰ ਉੱਤੇ ਸੋਨੇ ਦੀ ਕਢਾਈ ਵਾਲੀ ਲਾਲ ਪੱਗ ਬੰਨ੍ਹੀ ਹੋਈ ਸੀ ਤੇ ਇੱਕ ਲਾਲ ਰੰਗ ਦਾ ਕੱਢਿਆ ਹੋਇਆ ਭਾਰੀ ਜਾਮਾ, ਜਿਸ ਉੱਤੇ ਸੋਨੇ ਨਾਲ ਅਨਾਰ ਦੇ ਫੁੱਲ ਕੱਢੇ ਹੋਏ ਸਨ, ਉਸ ਨੂੰ ਪਹਿਨਾਇਆ ਹੋਇਆ ਸੀ। ਉਸ ਦੇ ਪਿੱਛੇ ਇੱਕ ਸੈਨਿਕ ਨੰਗੀ ਤਲਵਾਰ ਲਈਂ ਖੜ੍ਹਾ ਸੀ। ਬੰਦਾ ਬਹਾਦਰ ਦੇ ਹਾਥੀ ਦੇ ਪਿੱਛੇ ਦੂਜੇ ਸਿੱਖ ਕੈਦੀ ਆ ਰਹੇ ਸਨ, ਜੋ ਦੋ-ਦੋ ਕਰਕੇ ਕਾਠੀਉਂ ਬਗੈਰ ਊਠਾਂ ਉੱਤੇ ਬੰਨ੍ਹੇ ਹੋਏ ਸਨ। ਉਨ੍ਹਾਂ ਦੇ ਸਿਰਾਂ ਉੱਪਰ ਬੜੀਆਂ ਹਾਸੋ-ਹੀਣੀਆਂ ਜੋਕਰਾਂ ਵਾਲੀਆਂ ਉੱਚੀਆਂ ਟੋਪੀਆਂ ਰੱਖੀਆਂ ਹੋਈਆਂ ਸਨ, ਜੋ ਭੇਡ ਦੀਆਂ ਖੱਲਾਂ ਦੀਆਂ ਬਣੀਆਂ ਹੋਈਆਂ ਸਨ ਅਤੇ ਇਨ੍ਹਾਂ ਉੱਤੇ ਸ਼ੀਸ਼ੇ ਤੇ ਮਣਕੇ ਲੱਗੇ ਹੋਏ ਸਨ। ਅੰਗਰੇਜ਼ ਇਤਿਹਾਸਕਾਰ ਕਨਿੰਘਮ, ਸਿੱਖ ਕੈਦੀਆਂ ਦੀ ਦੁਰਗੱਤ ਨੂੰ ਜੇਤੂਆਂ ਵੱਲੋਂ ਕੀਤੀ ਜ਼ਹਾਲਤ ਤੇ ਅਧ-ਜੰਗਲੀ ਹਰਕਤ ਕਰਾਰ ਦਿੰਦਾ ਹੈ।

ਅਗਰਾਬਾਦ ਅਤੇ ਦਿੱਲੀ ਦੇ ਲਾਹੌਰੀ ਦਰਵਾਜ਼ੇ ਦੇ ਵਿਚਕਾਰ ਦੀ ਕਈ ਮੀਲ ਲੰਮੀ ਸੜਕ ਦੇ ਦੋਨੀਂ ਪਾਸੀਂ ਸੈਨਿਕ ਅਤੇ ਤਮਾਸ਼ਬੀਨ ਖੜ੍ਹੇ ਸਨ, ਜੋ ਕੈਦੀਆਂ ਦਾ ਮਖੌਲ ਉਡਾਉਂਦੇ ਸਨ। 'ਇਬਰਤਨਾਮਾ' ਦਾ ਲੇਖਕ ਮਿਰਜ਼ਾ ਮੁਹੰਮਦ ਹਾਰਸੀ, ਜੋ ਇਸ ਮੌਕੇ 'ਤੇ ਦਿੱਲੀ ਵਿੱਚ ਮੌਜੂਦ ਸੀ, ਲਿਖਦਾ ਹੈ-"ਬਾਜ਼ਾਰਾਂ ਅਤੇ ਗਲ਼ੀਆਂ ਵਿੱਚ ਇਤਨਾ ਭਾਰੀ ਇਕੱਠ ਸ਼ਾਇਦ ਹੀ ਕਦੇ ਵੇਖਿਆ ਗਿਆ ਹੋਵੇ। ਮੁਸਲਮਾਨ ਖੁਸ਼ੀ ਦੇ ਮਾਰੇ ਫੁੱਲੇ ਨਹੀਂ ਸਨ ਸਮਾਉਂਦੇ, ਪਰ ਬਦਕਿਸਮਤ ਸਿੱਖ, ਜਿਨ੍ਹਾਂ ਦੀ ਇਹ ਦਸ਼ਾ ਕਰ ਦਿੱਤੀ ਗਈ ਸੀ, ਭਾਣੇ ਨੂੰ ਮੰਨਦੇ ਹੋਏ ਬਿਲਕੁਲ ਖੁਸ਼ ਦਿਸਦੇ ਸਨ ਅਤੇ ਆਪਣੀ ਤਕਦੀਰ 'ਤੇ ਰਾਜ਼ੀ ਸਨ। ਉਨ੍ਹਾਂ ਦੇ ਚਿਹਰਿਆਂ ਉੱਤੇ ਮਾਯੂਸੀ ਜਾਂ ਅਪਮਾਨ ਦੇ ਰਤਾ ਜਿੰਨੇ ਚਿੰਨ੍ਹ ਵੀ ਨਹੀਂ ਸਨ ਦਿਸ ਰਹੇ। ਅਸਲ ਵਿੱਚ, ਉਨ੍ਹਾਂ ਵਿੱਚੋਂ ਬਹੁਤ ਸਾਰੇ ਜਦੋਂ ਊਠਾਂ ਉੱਤੇ ਚੜ੍ਹੇ ਹੋਏ ਲੰਘ ਰਹੇ ਸਨ ਤਾਂ ਖੁਸ਼ ਜਾਪਦੇ ਸਨ ਅਤੇ ਖ਼ੁਸ਼ੀ ਨਾਲ ਆਪਣੀ ਪਵਿੱਤਰ ਬਾਣੀ ਦੇ ਸ਼ਬਦ ਗਾਉਂਦੇ ਜਾ ਰਹੇ ਸਨ। ਜੇ ਗਲ਼ੀ ਵਿੱਚੋਂ ਕੋਈ ਆਦਮੀ ਉਨ੍ਹਾਂ ਨੂੰ ਇਹ ਕਹਿੰਦਾ ਕਿ ਉਨ੍ਹਾਂ ਦੀਆਂ ਆਪਣੀਆਂ ਵਧੀਕੀਆਂ ਕਾਰਨ ਹੀ ਉਨ੍ਹਾਂ ਨੂੰ ਇਹ ਦਿਨ ਵੇਖਣੇ ਪਏ ਸਨ ਤਾਂ ਉਹ ਅੱਗੋਂ ਝਟਪਟ ਉੱਤਰ ਦਿੰਦੇ ਕਿ ਇਹ ਸਭ ਕੁਝ ਅਕਾਲਪੁਰਖ ਦੀ ਰਜ਼ਾ ਅਨੁਸਾਰ ਹੀ ਹੈ। ਜੇ ਕੋਈ ਇਹ ਕਹਿੰਦਾ ਕਿ ਹੁਣ ਤੁਹਾਨੂੰ ਮਾਰ ਦਿੱਤਾ ਜਾਵੇਗਾ ਤਾਂ ਉਹ ਅੱਗੋਂ ਜਵਾਬ ਦਿੰਦੇ- ਸਾਨੂੰ ਜ਼ਰੂਰ ਮਾਰ ਦਿਉ, ਅਸੀਂ ਮੌਤ ਤੋਂ ਕਦੋਂ ਡਰਦੇ ਹਾਂ? ਜੇ ਅਸੀਂ ਡਰਦੇ ਹੁੰਦੇ ਤਾਂ ਤੁਹਾਡੇ ਨਾਲ ਇੰਨੀਆਂ ਲੜਾਈਆਂ ਕਿਵੇਂ ਲੜ ਸਕਦੇ ਸੀ? ਅਸੀਂ ਸਿਰਫ਼ ਭੁੱਖ ਅਤੇ ਤੰਗੀ ਕਾਰਨ ਤੁਹਾਡੇ ਹੱਥਾਂ

ਵਿੱਚ ਆ ਗਏ ਹਾਂ, ਨਹੀਂ ਤਾਂ ਤੁਸੀਂ ਜਾਣਦੇ ਹੀ ਹੋ ਕਿ ਅਸੀਂ ਬਹਾਦਰੀ ਦੇ ਕਿਹੋ ਜਿਹੇ ਕਾਰਨਾਮੇ ਕਰਨ ਦੇ ਸਮਰੱਥ ਹਾਂ।"–'ਇਬਰਤਨਾਮਾ', ਪੰਨਾ 53। ਇਸੇ ਘਟਨਾ ਦਾ ਅੱਖੀਂ ਡਿੱਠਾ ਹਾਲ ਸੱਯਦ ਮੁਹੰਮਦ ਦੀ ਪੁਸਤਕ, 'ਤਬਸਿਰਾਤੁਲ ਨਾਜ਼ਰੀਨ' ਦੇ ਪੰਨਾ 187 ਉੱਤੇ ਵੀ ਵੇਖਿਆ ਜਾ ਸਕਦਾ ਹੈ। ਲਗਪਗ ਸਾਰੇ ਸਮਕਾਲੀ ਇਤਿਹਾਸਕਾਰ ਇਹ ਗੱਲ ਮੰਨਦੇ ਹਨ ਕਿ ਸਿੱਖ ਇਸ ਦੁਰਦਸ਼ਾ ਵਿੱਚ ਵੀ ਪ੍ਰਸੰਨ ਤੇ ਸੰਤੁਸ਼ਟ ਨਜ਼ਰ ਆਉਂਦੇ ਸਨ।

ਜਦੋਂ ਜਲੂਸ ਸ਼ਾਹੀ ਕਿਲ੍ਹੇ ਕੋਲ ਪਹੁੰਚਿਆ ਤਾਂ ਬਾਦਸ਼ਾਹ ਫ਼ਾਰੁੱਖਸ਼ੀਅਰ ਦੇ ਹੁਕਮ ਨਾਲ ਬੰਦਾ ਬਹਾਦਰ ਅਤੇ ਉਸ ਦੇ ਕੁਝ ਪ੍ਰਮੁੱਖ ਸਾਥੀਆਂ, ਜਿਵੇਂ ਬਾਜ ਸਿੰਘ, ਫ਼ਤਹਿ ਸਿੰਘ ਆਦਿ ਨੂੰ ਤ੍ਰਿਪੋਲੀਆ ਵਿਖੇ ਕੈਦ ਕਰਨ ਲਈ ਇਬਰਾਹੀਮ-ਉਦ-ਦੀਨ ਖ਼ਾਂ ਮੀਰ-ਆਤਿਸ਼ ਦੇ ਸਪੁਰਦ ਕਰ ਦਿੱਤਾ ਗਿਆ। ਬਾਕੀ ਦੇ ਸਿੱਖਾਂ ਨੂੰ ਕਤਲ ਕਰਨ ਲਈ ਸਰਬਰਾਹ ਖ਼ਾਂ ਕੋਤਵਾਲ ਦੇ ਸੁਪਰਦ ਕੀਤਾ ਗਿਆ। ਪ੍ਰਿ. ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ ਅਨੁਸਾਰ ਬੰਦਾ ਬਹਾਦਰ ਦੀ ਪਤਨੀ ਰਾਣੀ ਰਤਨਾ, ਉਸ ਦੇ ਚਾਰ ਵਰ੍ਹਿਆਂ ਦੇ ਪੁੱਤਰ ਅਜੈ ਸਿੰਘ ਅਤੇ ਉਸ ਦੀ ਖਿਡਾਵੀ ਨੂੰ ਸ਼ਾਹੀ ਜ਼ਨਾਨਖਾਨੇ ਦਾ ਪ੍ਰਬੰਧਕ ਦਰਬਾਰ ਖ਼ਾਨ ਨਾਜ਼ਰ ਲੈ ਗਿਆ।

## ਸ਼ਹਾਦਤ- 'ਰੋਵੇਗਾ ਇਤਿਹਾਸ ਵੀ ਆਪਣੇ ਪੰਨੇ ਫੋਲ'

### ਸਿੱਖ ਕੈਦੀਆਂ ਦਾ ਕਤਲੇਆਮ

5 ਮਾਰਚ, 1716 ਈ. ਨੂੰ ਕੋਤਵਾਲੀ ਦੇ ਸਾਹਮਣੇ ਥੜ੍ਹੇ 'ਤੇ, ਜਿੱਥੇ ਅੱਜ-ਕੱਲ੍ਹ ਹਾਰਡਿੰਗ ਲਾਇਬਰੇਰੀ ਹੈ, ਸਿੱਖ ਕੈਦੀਆਂ ਦਾ ਹੱਤਿਆ ਕਾਂਡ ਸ਼ੁਰੂ ਕੀਤਾ ਗਿਆ। ਹਰ ਰੋਜ਼ 100 ਸਿੱਖ ਕਤਲ ਕੀਤੇ ਜਾਂਦੇ ਸਨ। ਕਤਲ ਤੋਂ ਪਹਿਲਾਂ ਉਨ੍ਹਾਂ ਨੂੰ ਕਿਹਾ ਜਾਂਦਾ ਕਿ ਜੋ ਕੋਈ ਵੀ ਸਿੱਖ ਧਰਮ ਨੂੰ ਤਿਆਗ ਕੇ ਇਸਲਾਮ ਧਰਮ ਸਵੀਕਾਰ ਕਰ ਲਵੇਗਾ, ਉਸ ਦੀ ਜਾਨ ਬਖ਼ਸ਼ ਦਿੱਤੀ ਜਾਵੇਗੀ, ਪਰ ਜਾਨ ਸਰਮਨ ਅਤੇ ਸਟੀਫ਼ਨਸਨ ਦੇ ਕਥਨ ਅਨੁਸਾਰ "ਆਖ਼ਰੀ ਦਮ ਤੱਕ ਕੋਈ ਇੱਕ ਸਿੱਖ ਵੀ ਆਪਣੇ ਧਰਮ ਤੋਂ ਨਹੀਂ ਫਿਰਿਆ।" (ਜਾਨ ਸਰਮਨ ਅਤੇ ਸਟੀਫ਼ਨਸਨ, ਫ਼ਾਰੁੱਖਸ਼ੀਅਰ ਦੇ ਦਰਬਾਰ ਵਿੱਚ ਅੰਗਰੇਜ਼ੀ ਸਿਫ਼ਾਰਤਖਾਨੇ ਦੇ ਮੈਂਬਰ ਸਨ ਅਤੇ ਉਸ ਸਮੇਂ ਦਿੱਲੀ ਵਿੱਚ ਮੌਜੂਦ ਸਨ।)

ਇਨ੍ਹਾਂ ਸਿੱਖ ਕੈਦੀਆਂ ਵਿੱਚ ਇੱਕ ਛੋਟੀ ਉਮਰ ਦਾ ਨੌਜਵਾਨ ਮੁੰਡਾ ਵੀ ਸੀ, ਜਿਸ ਦਾ ਥੋੜ੍ਹੀ ਹੀ ਦੇਰ ਪਹਿਲਾਂ ਵਿਆਹ ਹੋਇਆ ਸੀ। ਉਸ ਦੀ ਵਿਧਵਾ ਮਾਂ ਨੇ ਮੁਗ਼ਲ ਹਕੂਮਤ ਦੀ ਪੇਸ਼ਕਸ਼ ਦਾ ਲਾਭ ਉਠਾਉਣ ਦਾ ਯਤਨ ਕੀਤਾ ਅਤੇ ਬਾਦਸ਼ਾਹ ਨੂੰ ਬੇਨਤੀ ਕੀਤੀ ਕਿ ਉਸ ਦਾ ਪੁੱਤਰ ਇੱਕ ਸਿੱਖ ਨਹੀਂ, ਸਗੋਂ ਬੰਦਾ ਬਹਾਦਰ ਦੇ ਸਾਥੀਆਂ ਦੇ ਹੱਥਾਂ ਵਿੱਚ ਸਿਰਫ਼ ਇੱਕ ਕੈਦੀ ਹੀ ਸੀ। ਉਸ ਦੀਆਂ ਮਿੰਨਤਾਂ ਅਤੇ ਤਰਲਿਆਂ ਨੇ ਬਾਦਸ਼ਾਹ ਦਾ ਦਿਲ ਹਿਲਾ ਦਿੱਤਾ। ਫ਼ਲਸਰੂਪ, ਬਾਦਸ਼ਾਹ ਨੇ ਉਸ ਨੌਜਵਾਨ ਨੂੰ ਛੱਡ ਦੇਣ ਦਾ ਹੁਕਮ ਜਾਰੀ ਕਰ ਦਿੱਤਾ। ਆਪਣੇ ਪੁੱਤਰ ਲਈ ਮੁਆਫ਼ੀ ਦਾ ਹੁਕਮ ਲੈ ਕੇ ਨੌਜਵਾਨ ਦੀ ਮਾਂ ਕੋਤਵਾਲ ਕੋਲ ਪਹੁੰਚੀ, ਪਰ ਉਸ ਮੁੰਡੇ ਨੇ ਇਸ ਤਰ੍ਹਾਂ ਰਿਹਾ ਹੋਣ ਤੋਂ ਇਹ ਕਹਿੰਦਿਆਂ ਹੋਇਆਂ ਇਨਕਾਰ ਕਰ ਦਿੱਤਾ ਕਿ "ਮੇਰੀ ਮਾਂ ਝੂਠ ਬੋਲਦੀ ਹੈ। ਮੈਂ ਦਿਲੋਂ-ਮਨੋਂ ਸਿੱਖ ਹਾਂ ਅਤੇ ਗੁਰੂ ਦਾ ਸਿਦਕੀ ਸ਼ਰਧਾਲੂ ਹਾਂ। ਮੈਨੂੰ ਛੇਤੀ ਹੀ ਆਪਣੇ ਸਾਥੀਆਂ ਦੇ ਪਿੱਛੇ ਤੋਰ ਦਿੱਤਾ

ਜਾਵੇ।" ਉਹ ਜੱਲਾਦਾਂ ਵੱਲ ਦੌੜਿਆ ਅਤੇ ਦੂਸਰੇ ਸਿੱਖਾਂ ਦੀ ਤਰ੍ਹਾਂ ਉਸ ਨੌਜਵਾਨ ਦਾ ਵੀ ਸਿਰ ਕੱਟ ਦਿੱਤਾ ਗਿਆ। **'ਸੀਅਰ-ਉਲ-ਮੁਤਾਖਰੀਨ' ਦਾ ਕਰਤਾ ਗ਼ੁਲਾਮ ਹੁਸੈਨ ਕਹਿੰਦਾ ਹੈ ਕਿ "ਸਭ ਤੋਂ ਅਨੋਖੀ ਗੱਲ ਇਹ ਹੈ ਕਿ ਇਹ ਲੋਕ ਕੇਵਲ ਕਤਲ ਹੋਣ ਵੇਲੇ ਹੀ ਦ੍ਰਿੜ੍ਹਤਾ ਨਹੀਂ ਸਨ ਵਿਖਾਉਂਦੇ, ਬਲਕਿ ਕਤਲ ਹੋਣ ਲਈ ਪਹਿਲ ਕਰਨ ਵਾਸਤੇ ਆਪਸ ਵਿੱਚ ਝਗੜਦੇ ਸਨ।"** ਡਾ. ਗੰਡਾ ਸਿੰਘ ਅਨੁਸਾਰ "ਸਿੱਖ, ਅਜਿੱਤ ਭਾਵਨਾ ਨਾਲ ਮੌਤ ਨੂੰ ਜੀ ਆਇਆਂ ਆਖਦੇ ਅਤੇ ਖਿੜਵੇਂ ਚਿਹਰੇ ਨਾਲ ਆਪਣਾ ਸਿਰ ਜੱਲਾਦ ਨੂੰ ਭੇਟ ਕਰ ਦਿੰਦੇ।" ਅਰਵਿਨ ਲਿਖਦਾ ਹੈ ਕਿ "ਸਭ ਭਾਰਤੀ ਅਤੇ ਯੂਰਪੀਅਨ ਆਲੋਚਕ ਇਹ ਗੱਲ ਕਹਿਣ ਵਿੱਚ ਇੱਕ ਜ਼ੁਬਾਨ ਹਨ ਕਿ ਇਨ੍ਹਾਂ ਸਿੱਖਾਂ ਨੇ ਆਪਣੀ ਤਕਦੀਰ ਨੂੰ ਇੱਕ ਅਨੂਠੇ ਸਬਰ ਅਤੇ ਦ੍ਰਿੜ੍ਹਤਾ ਨਾਲ ਝੱਲਿਆ ਅਤੇ ਆਗੂ ਪ੍ਰਤੀ ਉਨ੍ਹਾਂ ਦੀ ਲਗਨ ਅਤੇ ਸ਼ਰਧਾ ਅਦਭੁੱਤ ਸੀ। ਉਨ੍ਹਾਂ ਨੂੰ ਮੌਤ ਦਾ ਕੋਈ ਭੈਅ ਨਹੀਂ ਸੀ। ਉਹ ਜੱਲਾਦ ਨੂੰ ਮੁਕਤੀ-ਦਾਤਾ ਕਹਿੰਦੇ ਸਨ ਅਤੇ ਬੜੀ ਖ਼ੁਸ਼ੀ ਨਾਲ ਉੱਚੀ ਆਵਾਜ਼ ਨਾਲ ਆਪਣੇ ਜੱਲਾਦ ਨੂੰ ਪੁਕਾਰ ਕੇ ਕਹਿੰਦੇ ਸਨ ਕਿ ਪਹਿਲਾਂ ਉਸ ਨੂੰ ਮੁਕਤ ਕਰੇ।" ਸੱਤ ਦਿਨਾਂ ਤੱਕ ਇਹ ਕਹਿਰੀ ਕਤਲੇਆਮ ਜਾਰੀ ਰਿਹਾ। ਰਾਤ ਸਮੇਂ ਸਿੱਖਾਂ ਦੇ ਮ੍ਰਿਤਕ ਸਰੀਰ ਗੱਡਿਆਂ ਉੱਤੇ ਲੱਦ ਕੇ ਸ਼ਹਿਰੋਂ ਬਾਹਰ ਲਿਜਾ ਕੇ ਦਰਖ਼ਤਾਂ ਉੱਤੇ ਲਟਕਾ ਦਿੱਤੇ ਜਾਂਦੇ ਸਨ।

ਇਸ ਕਤਲੇਆਮ ਤੋਂ ਬਾਅਦ ਤਿੰਨ ਮਹੀਨਿਆਂ ਤੱਕ ਚੁੱਪ ਵਰਤੀ ਰਹੀ। ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਖ਼ਾਸ ਸਾਥੀਆਂ ਨੂੰ ਤਿੰਨ ਮਹੀਨਿਆਂ ਤੱਕ ਡੱਕੀ ਰੱਖਣ ਦਾ ਉਦੇਸ਼ ਸਿੱਖਾਂ ਦੇ ਖ਼ਜ਼ਾਨੇ ਦੀ ਸੂਹ ਲਾਉਣੀ ਅਤੇ ਗੁਪਤ ਭੇਤ ਹਾਸਲ ਕਰਨਾ ਸੀ। ਬਾਦਸ਼ਾਹ ਉਨ੍ਹਾਂ ਵਿਅਕਤੀਆਂ ਦਾ ਪਤਾ ਲਾਉਣਾ ਚਾਹੁੰਦਾ ਸੀ, ਜਿਨ੍ਹਾਂ ਨੇ ਮੁਗ਼ਲ ਹਕੂਮਤ ਵਿਰੁੱਧ ਬੰਦਾ ਬਹਾਦਰ ਦੀ ਸਹਾਇਤਾ ਕੀਤੀ ਸੀ।

### ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ

9 ਜੂਨ, 1716 ਨੂੰ, ਜਦ ਅਜੇ ਸੂਰਜ ਅਸਮਾਨ ਉੱਤੇ ਤਿੰਨ ਕੁ ਨੇਜ਼ੇ ਚੜ੍ਹਿਆ ਸੀ, ਬੰਦਾ ਬਹਾਦਰ ਨੂੰ ਕਿਲ੍ਹੇ ਤੋਂ ਬਾਹਰ ਲਿਆਂਦਾ ਗਿਆ। ਉਸ ਦੇ ਨਾਲ ਉਸ ਦਾ ਚਾਰ ਸਾਲਾਂ ਦਾ ਪੁੱਤਰ ਅਜੈ ਸਿੰਘ ਅਤੇ ਉਸ ਦੇ 26 ਸਾਥੀ (ਬਾਜ ਸਿੰਘ, ਫ਼ਤਹਿ ਸਿੰਘ, ਆਲੀ ਸਿੰਘ, ਰਾਮ ਸਿੰਘ, ਗੁਲਾਬ ਸਿੰਘ ਆਦਿ) ਵੀ ਸਨ। ਜਿਵੇਂ ਦਿੱਲੀ ਵਿੱਚ ਆਉਣ ਵਾਲੇ ਦਿਨ ਕੀਤਾ ਗਿਆ ਸੀ, ਉਸੇ ਤਰ੍ਹਾਂ ਇਸ ਦਿਨ ਵੀ ਬੇੜੀਆਂ

ਨਾਲ ਜਕੜੇ ਹੋਏ ਬੰਦਾ ਸਿੰਘ ਨੂੰ ਤਿੱਲੇ ਨਾਲ ਕੱਢੀ ਹੋਈ ਲਾਲ ਰੰਗ ਦੀ ਪਗੜੀ ਅਤੇ ਤਿੱਲੇਦਾਰ ਪੁਸ਼ਾਕ ਪਹਿਨਾਈ ਹੋਈ ਸੀ ਅਤੇ ਉਸ ਨੂੰ ਹਾਥੀ ਉੱਤੇ ਚੜ੍ਹਾਇਆ ਹੋਇਆ ਸੀ। ਦੂਸਰੇ 26 ਸਿੰਘ ਸੰਗਲਾਂ ਨਾਲ ਜਕੜੇ ਹੋਏ ਉਸ ਦੇ ਪਿੱਛੇ-ਪਿੱਛੇ ਜਾ ਰਹੇ ਸਨ। ਡਾ. ਸੁਖਦਿਆਲ ਸਿੰਘ ਅਨੁਸਾਰ "ਬੰਦਾ ਸਿੰਘ ਦੇ ਨਾਲ ਉਸੇ ਹਾਥੀ ਉੱਪਰ ਉਸ ਦਾ ਨੰਨ੍ਹਾ ਪੁੱਤਰ ਅਤੇ ਰਾਜਕੁਮਾਰੀ ਪਤਨੀ ਬਿਠਾਏ ਹੋਏ ਸਨ। ਸਾਰੇ ਸਿੰਘ ਉਸ ਦੇ ਪਿੱਛੇ-ਪਿੱਛੇ ਗਧਿਆ ਜਾਂ ਖੱਚਰਾਂ ਉੱਪਰ ਸੰਗਲਾਂ ਨਾਲ ਨੂੜ ਕੇ ਬਿਠਾਏ ਹੋਏ ਸਨ।" ਇਸ ਤਰ੍ਹਾਂ ਇਨ੍ਹਾਂ ਸਾਰਿਆਂ ਨੂੰ ਇਬਰਾਹੀਮ-ਉਦ-ਦੀਨ ਖ਼ਾਂ ਮੀਰ ਆਤਿਸ਼ ਅਤੇ ਸਰਬਰਾਹ ਖ਼ਾਨ ਦੀ ਨਿਗਰਾਨੀ ਹੇਠ ਇੱਕ ਜਲੂਸ ਦੀ ਸ਼ਕਲ ਵਿੱਚ ਕੁਤਬ-ਮੀਨਾਰ ਦੇ ਨੇੜੇ ਖ਼ੁਆਜ਼ਾ ਕੁਤਬਦੀਨ ਬਖ਼ਤਿਆਰ ਕਾਕੀ ਦੇ ਮਕਬਰੇ ਦੇ ਲਾਗੇ ਲੈ ਗਏ। ਉੱਥੇ ਹੀ ਬਾਦਸ਼ਾਹ ਬਹਾਦਰ ਸ਼ਾਹ ਦੀ ਕਬਰ ਹੈ।

ਬੰਦਾ ਬਹਾਦਰ ਨੂੰ ਹਾਥੀ ਉੱਤੋਂ ਉਤਾਰ ਕੇ ਸਭ ਤੋਂ ਪਹਿਲਾਂ ਉਸ ਤੋਂ ਬਾਦਸ਼ਾਹ ਬਹਾਦਰ ਸ਼ਾਹ ਦੀ ਕਬਰ ਦੀ ਪਰਿਕਰਮਾ ਕਰਾਈ ਗਈ। ਕਬਰ ਦੀ ਪਰਿਕਰਮਾ ਕਰਾਉਣ ਦਾ ਮਤਲਬ ਇਹ ਸੀ ਕਿ ਬੰਦਾ ਬਹਾਦਰ ਪਹਿਲਾਂ ਉਸ ਬਾਦਸ਼ਾਹ ਦੀ ਕਬਰ ਨੂੰ ਸਿਜਦਾ ਕਰੇ, ਜਿਹੜਾ ਉਸ ਨਾਲ ਲੜਦਾ ਹੋਇਆ ਮਰ ਗਿਆ ਸੀ। ਬੰਦਾ ਬਹਾਦਰ ਉਸ ਵੇਲੇ ਨਿਰਬਲ ਸੀ ਅਤੇ ਆਲ੍ਹਣੇ ਤੋਂ ਡਿੱਗੇ ਬੋਟ ਵਾਂਗੂੰ ਬੇਪਰ ਅਤੇ ਬੇਵੱਸ ਸੀ। ਜਿਵੇਂ ਮੁਗ਼ਲ ਅਧਿਕਾਰੀ ਇੱਕ ਕੈਦੀ ਕੋਲੋਂ ਕਰਵਾਉਣਾ ਚਾਹੁੰਦੇ ਸਨ, ਉਸੇ ਤਰ੍ਹਾਂ ਕਰਵਾਇਆ ਗਿਆ। ਕਬਰ ਦੁਆਲ਼ੇ ਕਈ ਗੇੜੇ ਕਢਵਾ ਕੇ ਬੰਦਾ ਬਹਾਦਰ ਨੂੰ ਜ਼ਮੀਨ ਉੱਤੇ ਬਿਠਾ ਦਿੱਤਾ ਗਿਆ। ਉਸ ਨੂੰ ਇਸਲਾਮ ਜਾਂ ਮੌਤ ਵਿੱਚੋਂ ਇੱਕ ਦੀ ਚੋਣ ਕਰਨ ਲਈ ਕਿਹਾ ਗਿਆ। ਬੰਦਾ ਬਹਾਦਰ ਨੇ ਸ਼ਹਾਦਤ ਦਾ ਰਾਹ ਚੁਣਿਆ, ਕਿਉਂ ਜੋ ਉਹ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਦਾ ਇੱਕ ਸੱਚਾ ਮੁਰੀਦ ਸੀ। ਉਹ ਆਪਣੀ ਮੌਤ ਦੀ ਉਡੀਕ ਕਰਨ ਲੱਗਾ। 'ਤਾਰੀਖ਼-ਏ-ਮੁਜ਼ਫਰੀ' ਵਿੱਚ ਲਿਖਿਆ ਹੈ ਕਿ "ਗੁਰੂ ਗੋਬਿੰਦ ਸਿੰਘ ਦੇ ਚੁਣੇ ਹੋਏ ਸਿੱਖ (ਬੰਦਾ ਬਹਾਦਰ) ਨੇ ਥੋੜ੍ਹੇ ਜਿਹੇ ਦਿਨਾਂ ਦੀ ਜ਼ਿੰਦਗੀ ਲਈ ਆਪਣਾ ਧਰਮ ਤਿਆਗਣ ਦੀ ਥਾਂ ਇੱਕ ਸਿਦਕੀ ਸਿੱਖ ਦੀ ਤਰ੍ਹਾਂ ਆਪਣੀ ਜਾਨ ਕੁਰਬਾਨ ਕਰਨਾ ਪ੍ਰਵਾਨ ਕਰ ਲਿਆ।"

ਸਭ ਤੋਂ ਪਹਿਲਾਂ ਬੰਦਾ ਬਹਾਦਰ ਦੇ ਛੋਟੇ ਜਿਹੇ ਪੁੱਤਰ ਅਜੈ ਸਿੰਘ ਨੂੰ ਉਸ ਦੀ ਗੋਦ ਵਿੱਚ ਬਿਠਾਇਆ ਗਿਆ ਅਤੇ ਉਸ ਨੂੰ ਕਿਹਾ ਗਿਆ ਕਿ ਉਹ ਆਪਣੇ ਪੁੱਤਰ ਨੂੰ ਕਤਲ ਕਰੇ। ਪਰ ਕਦੀ ਕੋਈ ਪਿਤਾ ਵੀ ਆਪਣੇ ਬੱਚੇ ਨੂੰ ਕਤਲ ਕਰ ਸਕਦਾ ਹੈ?

ਉਸ ਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ। ਬੱਸ ਫੇਰ ਕੀ ਸੀ! ਜੱਲਾਦ ਨੇ ਕਾਜ਼ੀ ਦਾ ਇਸ਼ਾਰਾ ਮਿਲਦਿਆਂ ਹੀ ਬੱਚੇ ਨੂੰ ਇਸਲਾਮੀ ਢੰਗ ਨਾਲ ਜ਼ਿਬਾਹ ਕਰ ਦਿੱਤਾ ਅਤੇ ਉਸ ਦਾ ਤੜਫ਼ਦਾ ਹੋਇਆ ਦਿਲ ਬਾਹਰ ਕੱਢ ਕੇ ਬਾਬਾ ਬੰਦਾ ਸਿੰਘ ਦੇ ਮੂੰਹ ਵਿੱਚ ਤੁੰਨਿਆ ਗਿਆ। ਪਰ ਬੰਦਾ ਸਿੰਘ ਰੱਬ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦਾ ਹੋਇਆ ਅਡੋਲ ਰਿਹਾ। ਬਕੌਲ ਰਾਬਿੰਦਰ ਨਾਥ ਟੈਗੋਰ :

ਲਿਖਿਆ ਏ ਇਤਿਹਾਸ ਵਿੱਚ ਬੰਦਾ ਰਿਹਾ ਅਹਿੱਲ
ਕੋਹੇ ਗਏ ਉਸ ਬਾਲ ਦਾ ਲੁਸ-ਲੁਸ ਕਰਦਾ ਦਿਲ
ਪਿਓ ਦੇ ਮੂੰਹ ਵਿੱਚ ਪਾਇਆ ਤਾਂ ਜੋ ਜਾਵੇ ਡੋਲ
ਇਸ ਕਰੜੀ ਅਜਮੈਸ਼ ਵਿੱਚ ਬੰਦਾ ਰਿਹਾ ਅਡੋਲ
ਰੋਵੇਗਾ ਇਤਿਹਾਸ ਵੀ ਆਪਣੇ ਪੰਨੇ ਫੋਲ

(ਰਾਬਿੰਦਰ ਨਾਥ ਟੈਗੋਰ ਦੀ ਲੰਮੀ ਨਜ਼ਮ-'ਬੰਦਾ ਵੀਰ' ਵਿੱਚੋਂ, ਜਿਸ ਨੂੰ ਪੰਜਾਬੀ ਰੂਪ ਦਿੱਤਾ ਹੈ ਮਨੋਹਰ ਸਿੰਘ ਮਾਰਕੋ ਨੇ।)

'ਸੀਅਰ-ਉਲ-ਮੁਤਾਖਰੀਨ' ਦੇ ਕਰਤਾ ਗ਼ੁਲਾਮ ਹੁਸੈਨ ਖ਼ਾਨ ਅਨੁਸਾਰ ਮੁਹੰਮਦ ਅਮੀਨ ਖ਼ਾਂ, ਜੋ ਲਾਗੇ ਹੀ ਖੜ੍ਹਾ ਸੀ, ਬੰਦਾ ਬਹਾਦਰ ਦੇ ਉੱਤਮ ਜਲਾਲ ਤੋਂ ਇੰਨਾ ਪ੍ਰਭਾਵਿਤ ਹੋਇਆ ਕਿ ਉਹ ਇਹ ਕਹਿਣ ਲਈ ਮਜਬੂਰ ਹੋ ਗਿਆ ਕਿ "ਇਹ ਹੈਰਾਨੀ ਵਾਲੀ ਗੱਲ ਹੈ ਕਿ ਉਸ ਮਨੁੱਖ ਨੇ, ਜਿਸ ਵਿੱਚ ਇਤਨੀ ਤੀਖਣਤਾ ਅਤੇ ਉੱਤਮਤਾ ਹੈ, ਦੁਨੀਆਂ ਨੂੰ ਇਤਨੇ ਕਸ਼ਟਾਂ ਵਿੱਚ ਅਤੇ ਆਪਣੇ-ਆਪ ਨੂੰ ਇਤਨੀ ਮੁਸੀਬਤ ਵਿੱਚ ਪਾਇਆ ਹੋਵੇ।" (ਮੁਹੰਮਦ ਅਮੀਨ ਖ਼ਾਨ, ਬਾਦਸ਼ਾਹ ਫ਼ੈਰੁੱਖਸੀਅਰ ਦਾ ਇੱਕ ਸਿਰਕੱਢ ਵਜ਼ੀਰ ਸੀ ਅਤੇ ਦਿੱਲੀ ਵਿੱਖੇ ਬੰਦਾ ਬਹਾਦਰ ਦਾ ਸਾਰਾ ਕੈਦੀ ਜੀਵਨ ਅੰਤ ਤੱਕ ਇਸੇ ਦੀ ਹਿਰਾਸਤ ਵਿੱਚ ਗੁਜ਼ਰਿਆ ਸੀ।)

ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦ ਕਰਨ ਦੀਆਂ ਘਟਨਾਵਾਂ ਏਨੀਆਂ ਭਿਆਨਕ ਹਨ ਕਿ ਬਿਆਨ ਨਹੀਂ ਕੀਤੀਆਂ ਜਾ ਸਕਦੀਆਂ। ਜੱਲਾਦ ਨੇ ਸਭ ਤੋਂ ਪਹਿਲਾਂ ਬੰਦਾ ਬਹਾਦਰ ਦੀਆਂ ਅੱਖਾਂ ਕੱਢੀਆਂ। ਹੱਥ ਪੈਰ ਵੱਢਣ ਉਪਰੰਤ ਭਖਦੇ ਹੋਏ ਲਾਲ ਗਰਮ ਜੰਬੂਰਾਂ ਨਾਲ ਸਰੀਰ ਤੋਂ ਮਾਸ ਨੋਚਿਆ ਗਿਆ। ਅੰਤ ਵਿੱਚ, ਸਿਰ ਨੂੰ ਧੜ ਤੋਂ ਵੱਖ ਕਰ, ਸਰੀਰ ਦੇ ਟੁਕੜੇ-ਟੁਕੜੇ ਕਰ ਦਿੱਤੇ। ਕਨਿੰਘਮ ਅਨੁਸਾਰ, "ਲਾਲ-ਗਰਮ ਜੰਬੂਰਾਂ ਨਾਲ ਉਸ ਦੇ ਮਾਸ ਨੂੰ ਨੋਚਿਆ ਗਿਆ ਅਤੇ ਅਜਿਹੇ ਤਸੀਹੇ ਸਹਿੰਦਿਆਂ ਉਹ ਪ੍ਰਾਣ ਤਿਆਗ ਗਿਆ।" ਇਸ ਨਿਵੇਕਲੀ,

ਲਾਸਾਨੀ, ਗੌਰਵਮਈ ਅਤੇ ਰੌਂਗਟੇ ਖੜ੍ਹੇ ਕਰ ਦੇਣ ਵਾਲੀ ਘਟਨਾ ਦਾ ਦ੍ਰਿਸ਼ ਡਾ. ਗੰਡਾ ਸਿੰਘ ਇਉਂ ਚਿਤਰਦਾ ਹੈ: "ਪਹਿਲਾਂ ਜੱਲਾਦ ਨੇ ਛੁਰੇ ਨਾਲ ਉਸ ਦੀ ਸੱਜੀ ਅੱਖ ਕੱਢ ਦਿੱਤੀ ਅਤੇ ਫੇਰ ਖੱਬੀ। ਇਸ ਤੋਂ ਬਾਅਦ ਉਸ ਦਾ ਖੱਬਾ ਪੈਰ ਵੱਢ ਦਿੱਤਾ ਅਤੇ ਉਸ ਦੇ ਪਿੱਛੋਂ ਦੋਨੋਂ ਹੱਥ ਵੱਢ ਕੇ ਵੱਖ-ਵੱਖ ਕਰ ਦਿੱਤੇ। ਫੇਰ ਭਖਦੇ ਗਰਮ ਲੋਹੇ ਦਿਆਂ ਚਿਮਟਿਆਂ (ਜੰਬੂਰਾਂ) ਨਾਲ ਉਸ ਦੇ ਪਿੰਡੇ ਦੇ ਮਾਸ ਦੀਆਂ ਬੋਟੀਆਂ ਖਿੱਚ-ਖਿੱਚ ਕੇ ਤੋੜੀਆਂ ਗਈਆਂ ਅਤੇ ਅੰਤ ਉਸ ਦਾ ਸਿਰ ਵੱਢ ਦਿੱਤਾ ਅਤੇ ਸਰੀਰ ਦੇ ਬੰਦ-ਬੰਦ ਕੱਟ ਦਿੱਤੇ।" ਖ਼ਾਫ਼ੀ ਖ਼ਾਨ, ਜਿਸ ਨੇ ਬੰਦਾ ਬਹਾਦਰ ਦੀ ਸ਼ਹਾਦਤ ਦਾ ਭਿਆਨਕ ਨਜ਼ਾਰਾ ਆਪਣੀ ਅੱਖੀਂ ਡਿੱਠਾ ਸੀ, ਮੁੰਤਾਖਿਬ-ਉੱਲ-ਲਬਾਬ ਵਿੱਚ ਲਿਖਦਾ ਹੈ ਕਿ "ਬਹੁਤ ਕੁਝ ਐਸਾ ਵਾਪਰਿਆ ਹੈ, ਜਿਸ ਉੱਪਰ ਚਸ਼ਮਦੀਦ ਗਵਾਹ ਤੋਂ ਇਲਾਵਾ ਕੋਈ ਸ਼ਾਇਦ ਯਕੀਨ ਨਾ ਕਰੇ।" ਪਰ ਬੰਦਾ ਬਹਾਦਰ ਅੰਤਮ ਦਮ ਤੱਕ ਸ਼ਾਂਤ ਅਤੇ ਸਥਿਰ ਰਿਹਾ।

ਐਲਫ਼ਿਨਸਟੋਨ, ਆਪਣੀ ਪੁਸਤਕ 'ਹਿਸਟਰੀ ਆਫ਼ ਇੰਡੀਆ' ਦੇ ਪੰਨਾ 670 ਉੱਤੇ ਲਿਖਦਾ ਹੈ, "ਬੰਦਾ ਸਿੰਘ ਇਸ ਗੱਲ ਵਿੱਚ ਗੌਰਵ ਮਹਿਸੂਸ ਕਰਦਾ ਰਿਹਾ ਕਿ ਰੱਬ ਨੇ ਉਸ ਨੂੰ ਜ਼ਮਾਨੇ ਦੇ ਅੱਤਿਆਚਾਰਾਂ ਅਤੇ ਵਧੀਕੀਆਂ ਦਾ ਨਾਸ਼ ਕਰਨ ਲਈ ਬਲਾ ਦੇ ਰੂਪ ਵਿੱਚ ਪੈਦਾ ਕੀਤਾ ਸੀ।"

ਪ੍ਰਿੰ. ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ ਲਿਖਦੇ ਹਨ ਕਿ "ਦਿੱਲੀ ਦੇ ਕੁਝ ਦੁਕਾਨਦਾਰਾਂ ਨੇ ਬੰਦਾ ਸਿੰਘ ਦਾ ਮ੍ਰਿਤਕ ਸਰੀਰ ਸਰਕਾਰ ਦੀ ਆਗਿਆ ਲੈ ਕੇ ਉੱਥੋਂ ਚੁੱਕ ਲਿਆ ਅਤੇ ਵੱਡੇ ਪੁਲ ਦੇ ਲਾਗੇ ਉਸ ਦਾ ਸਸਕਾਰ ਕੀਤਾ ਸੀ।" ਇਤਫ਼ਾਕਵੱਸ, ਰਤਨ ਸਿੰਘ ਭੰਗੂ ਦੀ ਪੁਸਤਕ, 'ਪ੍ਰਾਚੀਨ ਪੰਥ ਪ੍ਰਕਾਸ਼' ਵਿੱਚ ਇੱਕ ਅਜੀਬ ਤੱਥ ਦਰਜ ਹੈ, ਅਖੇ-ਬੰਦਾ ਬਹਾਦਰ ਨੂੰ ਬੇਹੋਸ਼ੀ ਦੀ ਹਾਲਤ ਵਿੱਚ ਜਮਨਾ ਦੇ ਕੰਢੇ 'ਤੇ ਸੁੱਟ ਦਿੱਤਾ ਗਿਆ ਸੀ। ਹੋਸ਼ ਵਿੱਚ ਆਉਣ 'ਤੇ ਪਹਿਲੇ ਉਹ ਭੁੱਚੋਕੀ ਠੱਕਰ (ਜ਼ਿਲ੍ਹਾ ਲਾਹੌਰ) ਗਿਆ ਅਤੇ ਫਿਰ 'ਡੇਰਾ ਬਾਬਾ ਬੰਦਾ ਸਿੰਘ' ਦੇ ਅਜੋਕੇ ਸਥਾਨ 'ਤੇ ਚਲਾ ਗਿਆ। ਉੱਥੇ ਉਸ ਨੇ ਵਿਆਹ ਕਰਵਾਇਆ, ਉਸ ਦੇ ਘਰ ਬੱਚੇ ਪੈਦਾ ਹੋਏ ਅਤੇ 1741ਈ. ਵਿੱਚ ਉਸ ਦੀ ਮੌਤ ਹੋ ਗਈ। ਇਹ ਸਭ ਮਿਥਿਹਾਸਕ ਗੱਲਾਂ ਹਨ ਅਤੇ ਇਨ੍ਹਾਂ ਦੀ ਕਿਸੇ ਵੀ ਭਰੋਸੇਯੋਗ ਸਮਕਾਲੀ ਲਿਖਤ ਤੋਂ ਪੁਸ਼ਟੀ ਨਹੀਂ ਹੁੰਦੀ। ਵੈਸੇ, ਗਿਆਨ ਸਿੰਘ ਦੇ 'ਪੰਥ ਪ੍ਰਕਾਸ਼' ਅਤੇ ਕਰਮ ਸਿੰਘ ਦੇ 'ਬੰਦਾ ਬਹਾਦਰ' ਵਿੱਚ ਵੀ ਇਸ ਬੇਬੁਨਿਆਦ ਤੇ ਮਨਘੜਤ ਕਹਾਣੀ ਦਾ

ਜ਼ਿਕਰ ਮਿਲਦਾ ਹੈ। ਇੰਝ ਜਾਪਦਾ ਹੈ ਜਿਵੇਂ ਇਨ੍ਹਾਂ ਨੇ ਰਤਨ ਸਿੰਘ ਭੰਗੂ ਦੇ 'ਪ੍ਰਾਚੀਨ ਪੰਥ ਪ੍ਰਕਾਸ਼' ਨੂੰ ਆਧਾਰ ਮਿੱਥ ਕੇ ਹੀ ਇਹ ਗੱਲ ਕਹੀ ਹੋਵੇ। ਖ਼ੈਰ!

ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਬਾਕੀ ਸਿੰਘਾਂ ਨਾਲ ਵੀ ਇਸੇ ਪ੍ਰਕਾਰ ਦਾ ਭਾਣਾ ਵਰਤਿਆ ਅਤੇ ਸਭ ਕਤਲ ਕਰ ਦਿੱਤੇ ਗਏ। ਬੰਦਾ ਬਹਾਦਰ ਦੀ ਪਤਨੀ ਰਾਣੀ ਰਤਨ ਕੌਰ ਦਾ ਕੀ ਬਣਿਆ? ਇਸ ਬਾਰੇ ਇਤਿਹਾਸ ਚੁੱਪ ਹੈ, ਪਰ ਮੌਜੂਦਾ ਦੌਰ ਦੇ ਇਤਿਹਾਸਕਾਰ ਡਾ. ਸੁਖਦਿਆਲ ਸਿੰਘ ਦਾ ਮਤ ਹੈ ਕਿ "ਉਸ ਦੀ ਪਤਨੀ ਰਾਜਕੁਮਾਰੀ ਰਤਨ ਕੌਰ ਨੂੰ ਬਾਦਸ਼ਾਹ ਨੇ ਆਪਣੀ ਮਾਂ ਦੇ ਮਹਿਲ ਵਿੱਚ ਭਿਜਵਾ ਦਿੱਤਾ ਸੀ। ਮਹਿਲਾਂ ਵਿੱਚ ਜਾ ਕੇ ਰਾਜਕੁਮਾਰੀ ਨਾ ਕੁਝ ਖਾਧਾ ਨਾ ਪੀਤਾ ਸੀ। ਜਦੋਂ ਵੀ ਉਸ ਨੂੰ ਬਾਦਸ਼ਾਹ ਦੀ ਮਾਂ ਅਤੇ ਹੋਰ ਸਾਥੀਆਂ ਦੀਆਂ ਨਿਗਾਹਾਂ ਤੋਂ ਮੌਕਾ ਮਿਲਿਆ, ਉਹ ਮਹਿਲਾਂ ਵਿਚਲੇ ਖ਼ੂਹ ਵਿੱਚ ਛਾਲ ਮਾਰ ਕੇ ਆਪਣੀ ਜਾਨ ਦੇ ਗਈ ਸੀ।"

ਅਖ਼ਬਾਰ-ਏ-ਦਰਬਾਰ-ਏ-ਮੁਅੱਲਾ ਦੀ 10 ਜੂਨ, 1716 ਈ., ਦਿਨ ਐਤਵਾਰ ਦੀ ਖ਼ਬਰ ਵਿੱਚ ਬੰਦਾ ਸਿੰਘ ਨੂੰ ਸ਼ਹੀਦ ਕੀਤੇ ਜਾਣ ਬਾਰੇ ਇਉਂ ਦੱਸਿਆ ਗਿਆ ਹੈ: "ਬਾਦਸ਼ਾਹ ਨੂੰ ਜਾਣਕਾਰੀ ਪੇਸ਼ ਕੀਤੀ ਗਈ ਕਿ ਉਸ ਦੇ ਹੁਕਮ ਅਨੁਸਾਰ ਇਬਰਾਹੀਮ-ਉਦ-ਦੀਨ ਖ਼ਾਨ ਮੀਰ-ਆਤਿਸ਼ ਅਤੇ ਸਰਬਰਾਹ ਖ਼ਾਨ ਕੋਤਵਾਲ, ਬੰਦਾ ਸਿੰਘ ਨੂੰ, ਉਸਦੇ ਪੁੱਤਰ ਸਮੇਤ ਅਤੇ ਅਠਾਰਾਂ ਹੋਰ ਸਾਥੀਆਂ ਸਮੇਤ, ਖਵਾਜ਼ਾ ਕੁਤਬ-ਉਦ-ਦੀਨ ਦੇ ਮਕਬਰੇ ਵੱਲ, ਜਿਹੜਾ ਕਿ ਖੋਜਾ ਫਾਤੂ ਦੇ ਤਲਾਅ ਦੇ ਨੇੜੇ ਹੈ, ਲੈ ਗਏ ਸਨ। ਪਹਿਲਾਂ ਬਾਗ਼ੀ ਬੰਦੇ ਦੇ ਪੁੱਤਰ ਨੂੰ ਉਸ ਦੀਆਂ ਅੱਖਾਂ ਸਾਹਮਣੇ ਮਾਰ ਦਿੱਤਾ ਗਿਆ ਸੀ। ਇਸ ਪਿੱਛੋਂ ਬਾਗ਼ੀ (ਬੰਦਾ ਬਹਾਦਰ) ਨੂੰ ਬੇਹੱਦ ਤਸੀਹੇ ਦੇ ਕੇ ਮਾਰ ਦਿੱਤਾ ਗਿਆ ਸੀ। ਉਸ ਦੇ ਸਰੀਰ ਦੇ ਸਾਰੇ ਅੰਗ ਜੁਦਾ-ਜੁਦਾ ਕਰ ਦਿੱਤੇ ਗਏ ਹਨ। ਉਸ ਦੇ ਸਾਥੀਆਂ ਨੂੰ ਮਾਰ ਦਿੱਤਾ ਗਿਆ ਹੈ।"

ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਮਿਸ਼ਨ ਦੀ ਪੂਰਤੀ ਲਈ ਆਪਣਾ ਸਭ ਕੁਝ ਕੁਰਬਾਨ ਕਰ ਦਿੱਤਾ-"ਬੋਟੀ-ਬੋਟੀ ਹੋ ਗਿਆ, ਸਿੱਖੀ ਨਹੀਂ ਸੂਰਮੇ ਹਾਰੀ। ਵਿਰਲੇ ਜੰਮਣ ਜੱਗ 'ਤੇ, ਇਹੋ ਜਿਹੇ 'ਚਾਤਰ' ਉਪਕਾਰੀ।"-ਹਰਸਾ ਸਿੰਘ ਚਾਤਰ। ਸੱਚਮੁੱਚ ਹੀ, ਇਹੋ ਜਿਹੇ ਇਨਸਾਨ ਕਦੇ-ਕਦਾਈਂ ਹੀ ਜਨਮ ਲੈਂਦੇ ਹਨ। ਇਤਿਹਾਸ ਗਵਾਹ ਹੈ ਕਿ ਸੰਸਾਰ ਵਿੱਚ ਅਜਿਹੇ

ਬਹੁਤ ਘੱਟ ਮਨੁੱਖ ਹੋਏ ਹਨ, ਜਿਨ੍ਹਾਂ ਨੇ ਸਮੇਂ ਦੀਆਂ ਸਰਕਾਰਾਂ ਅਤੇ ਉਸ ਦੇ ਢਾਂਚੇ ਨੂੰ ਤਹਿਸ-ਨਹਿਸ ਕਰ ਦਿੱਤਾ ਹੋਵੇ। "ਬੰਦਾ ਸਿੰਘ ਪਹਿਲਾ ਮਨੁੱਖ ਸੀ, ਜਿਸ ਨੇ ਪੰਜਾਬ ਵਿੱਚ ਮੁਗ਼ਲਾਂ ਦੇ ਅਸਹਿ ਸ਼ਾਸਨ ਉੱਤੇ ਕਰਾਰੀ ਸੱਟ ਲਾਈ ਅਤੇ ਇਸ ਪ੍ਰਾਂਤ ਉੱਤੇ ਸਿੱਖਾਂ ਦੀ ਜਿੱਤ ਲਈ ਪਹਿਲਾ ਮਹੱਤਵਪੂਰਨ ਕੰਮ ਕੀਤਾ।"-ਡਾ. ਗੰਡਾ ਸਿੰਘ। ਗੱਲ ਕੀ, ਗੁਰੂ ਗੋਬਿੰਦ ਸਿੰਘ ਜੀ ਦੀ ਵਰੋਸਾਈ ਸ਼ਖ਼ਸੀਅਤ ਬਾਬਾ ਬੰਦਾ ਸਿੰਘ ਬਹਾਦਰ ਨੇ ਸਿੱਖ ਰਾਜ ਦੀ ਮੋੜ੍ਹੀ ਗੱਡ ਕੇ ਸਮਾਜ ਵਿੱਚ ਆਪਣੀ ਅਨੂਠੀ ਬਹਾਦਰੀ ਦਾ ਰੁਤਬਾ ਹਾਸਲ ਕੀਤਾ ਅਤੇ ਸਿੱਖ ਸ਼ਹੀਦੀ ਪਰੰਪਰਾ ਵਿੱਚ ਵੀ ਉਸ ਦਾ ਨਾਂ ਇੱਕ ਰੌਸ਼ਨ ਸਿਤਾਰੇ ਵਾਂਗ ਚਮਕਦਾ ਹੈ।

"ਤੁਹਾਡੇ ਅੰਗ ਸੰਗ ਤੁਹਾਡੇ ਸ਼ਹੀਦ,
ਤੁਹਾਥੋਂ ਕੋਈ ਆਸ ਰੱਖਦੇ ਹਨ।" - ਪਾਸ਼

# ਇਤਿਹਾਸਕਾਰਾਂ ਤੇ ਸਿੱਖ ਸਮਾਜ ਨੇ ਬੰਦਾ ਬਹਾਦਰ ਨਾਲ ਇਨਸਾਫ਼ ਨਹੀਂ ਕੀਤਾ

ਬੰਦਾ ਬਹਾਦਰ ਦੇ ਕਾਰਨਾਮਿਆਂ ਨੂੰ ਇਤਿਹਾਸ ਦੀ ਕਸਵੱਟੀ 'ਤੇ ਪਰਖਿਆਂ ਇਹ ਤੱਥ ਨਿੱਖਰਵੇਂ ਰੂਪ ਵਿੱਚ ਉੱਭਰ ਕੇ ਸਾਹਮਣੇ ਆਉਂਦਾ ਹੈ ਕਿ ਉਹ ਪੰਜਾਬ ਦੇ ਇਤਿਹਾਸ ਦਾ ਇੱਕ ਮਹਾਨ ਹੀਰੋ ਅਤੇ ਅਤਿਅੰਤ ਬਹਾਦਰ, ਨਿਡਰ ਤੇ ਦਲੇਰ ਸੈਨਾਪਤੀ ਸੀ। ਪਰ ਬੜੇ ਦੁੱਖ ਦੀ ਗੱਲ ਹੈ ਕਿ ਇਤਿਹਾਸ ਨੇ ਬੰਦਾ ਬਹਾਦਰ ਨਾਲ ਇਨਸਾਫ਼ ਨਹੀਂ ਕੀਤਾ, ਭਾਵ ਬਹੁਤੇ ਇਤਿਹਾਸਕਾਰਾਂ ਨੇ ਬੰਦਾ ਬਹਾਦਰ ਪ੍ਰਤੀ ਉਸਾਰੂ ਰਵੱਈਆ ਨਾ ਅਪਣਾਕੇ ਵੱਡਾ ਅਨਿਆਂ ਕੀਤਾ ਹੈ। ਸਮਕਾਲੀ ਮੁਸਲਮਾਨ ਇਤਿਹਾਸਕਾਰਾਂ ਦੀ ਮਜਬੂਰੀ ਤਾਂ ਸਮਝ ਪੈਂਦੀ ਹੈ, ਪਰ ਬਾਅਦ ਦੇ ਇਤਿਹਾਸਕਾਰਾਂ ਨੇ ਵੀ ਆਪਣੇ ਫ਼ਰਜ਼ ਤੋਂ ਕੁਤਾਹੀ ਕੀਤੀ ਹੈ। ਗੱਲ ਕੀ, ਮੁਸਲਮਾਨ ਇਤਿਹਾਸਕਾਰਾਂ ਦਾ ਰਵੱਈਆ ਜ਼ਿਆਦਾਤਰ ਪੱਖਪਾਤੀ ਹੀ ਰਿਹਾ ਹੈ। ਉਨ੍ਹਾਂ ਨੇ ਬੰਦਾ ਬਹਾਦਰ ਨੂੰ ਇੱਕ ਜ਼ਾਲਮ, ਰਾਖਸ਼ ਤੇ ਨਿਰਦਈ ਹੱਤਿਆਰਾ ਦੱਸਿਆ ਹੈ। ਉਸ ਸਮੇਂ ਦੇ ਫ਼ਾਰਸੀ ਦੇ ਮੁਸਲਮਾਨ ਲੇਖਕ ਸ਼ਾਇਦ ਕਿਸੇ ਵੀ ਮਨੁੱਖ ਤੋਂ ਇੰਨੀ ਵੱਧ ਘਿਰਣਾ ਨਹੀਂ ਕਰਦੇ ਸਨ ਜਿੰਨੀ ਕਿ ਉਹ ਬੰਦਾ ਬਹਾਦਰ ਤੋਂ ਕਰਦੇ ਸਨ।

ਵੈਸੇ, ਕਈ ਮੁਸਲਮਾਨ ਇਤਿਹਾਸਕਾਰਾਂ ਦੀਆਂ ਲਿਖਤਾ, ਦਲੇਰਾਨਾ ਤੇ ਸੱਚ 'ਤੇ ਆਧਾਰਿਤ ਹੋਣ ਕਾਰਨ ਸ਼ਲਾਘਾਯੋਗ ਹਨ। ਮਹੁੰਮਦ ਕਾਸਿਮ, ਖ਼ਾਫ਼ੀ ਖ਼ਾਨ, ਕੰਵਰ ਖ਼ਾਨ ਆਦਿ ਮੁਸਲਮਾਨ ਲਿਖਾਰੀਆਂ ਦੀਆਂ ਲਿਖਤਾਂ ਵਿੱਚ ਕਿਤੇ-ਕਿਤੇ ਬੰਦਾ ਬਹਾਦਰ ਅਤੇ ਸਿੱਖਾਂ ਦੀ ਬਹਾਦਰੀ ਦਾ ਵਰਨਣ ਮਿਲਦਾ ਹੈ। ਕੁੱਲ ਮਿਲਾ ਕੇ, ਮੁਸਲਮਾਨ ਇਤਿਹਾਸਕਾਰਾਂ ਨੇ ਬੰਦਾ ਬਹਾਦਰ ਦੇ ਚਰਿੱਤਰ ਨੂੰ ਜਾਣ-ਬੁੱਝ ਕੇ ਕਾਲਾ ਦਰਸਾਇਆ ਹੈ। ਪਰ ਇਤਿਹਾਸ ਦੇ ਇੱਕ ਨਿਰਪੱਖ ਵਿਦਿਆਰਥੀ ਲਈ ਉਹ ਇੱਕ ਸਦਾਚਾਰੀ ਮਨੁੱਖ, ਸੂਰਬੀਰ ਯੋਧਾ, ਉੱਤਮ ਸੈਨਾਨਾਇਕ, ਯੋਗ ਸ਼ਾਸਨ-ਪ੍ਰਬੰਧਕ ਅਤੇ ਸਿੱਖ ਧਰਮ ਦਾ ਸੱਚਾ ਅਨੁਆਈ ਸੀ, ਜਿਸ ਨੇ ਅੱਤਿਆਚਾਰੀ ਰਾਜ ਵਿਰੁੱਧ ਵਿਦਰੋਹ ਕੀਤਾ ਅਤੇ ਪੰਜਾਬ ਦੇ ਸਿੱਖਾਂ ਨੂੰ ਸੁਤੰਤਰਤਾ ਦਾ ਰਾਹ ਵਿਖਾਇਆ।

ਮੁਸਲਮਾਨ ਇਤਿਹਾਸਕਾਰਾਂ ਦੀਆਂ ਗ਼ਲਤ ਬਿਆਨੀਆਂ ਦਾ ਅਸਰ ਅੰਗਰੇਜ਼ ਇਤਿਹਾਸਕਾਰਾਂ ਦੀਆਂ ਲਿਖਤਾ ਵਿੱਚ ਸਪੱਸ਼ਟ ਵੇਖਿਆ ਜਾ ਸਕਦਾ ਹੈ। ਮਿਸਾਲ ਵਜੋਂ, ਮੈਲਕਾਮ ਲਿਖਦਾ ਹੈ ਕਿ "ਬੰਦਾ (ਸਿੰਘ) ਭਾਵੇਂ ਇੱਕ ਬਹਾਦਰ ਜਰਨੈਲ ਤੇ ਸਿਆਣਾ ਆਗੂ ਸੀ, ਪਰ ਉਹ ਇੱਕ ਜ਼ਾਲਮ ਤੇ ਕਠੋਰ ਸੁਭਾਅ ਦਾ ਮਾਲਕ ਸੀ।" ਇੱਥੋਂ ਤੱਕ ਕਿ ਸਿੱਖਾਂ ਦਾ ਹਰਮਨ-ਪਿਆਰਾ ਅੰਗਰੇਜ਼ ਇਤਿਹਾਸਕਾਰ ਕਨਿੰਘਮ ਵੀ ਟਪਲਾ ਖਾ ਗਿਆ ਹੈ।

ਸਿੱਖ ਇਤਿਹਾਸਕਾਰ ਵੀ ਇਸ ਪੱਖੋਂ ਦੋਸ਼-ਮੁਕਤ ਨਹੀਂ ਹਨ। ਉਨ੍ਹਾਂ ਨੇ ਵੀ ਬਿਨਾਂ ਪੜਚੋਲ ਕਰੇ, ਸੁਣੀਆਂ-ਸੁਣਾਈਆਂ ਗੱਲਾਂ ਦੇ ਆਧਾਰ 'ਤੇ ਹੀ ਕੁਝ ਗ਼ਲਤ ਬਿਆਨੀਆਂ ਕੀਤੀਆਂ ਹਨ। ਹੋਰ ਤਾਂ ਹੋਰ, ਸਿੱਖਾਂ ਦੇ ਬਹੁਤ ਸਨਮਾਨਿਤ ਵਿਦਵਾਨ ਰਤਨ ਸਿੰਘ ਭੰਗੂ ਅਤੇ ਗਿਆਨੀ ਗਿਆਨ ਸਿੰਘ ਵੀ ਸੁਣੀਆਂ-ਸੁਣਾਈਆਂ ਗੱਲਾਂ ਦੇ ਚੱਕਰ ਵਿੱਚ ਉਲਝ ਕੇ ਰਹਿ ਗਏ ਹਨ। ਪਰ ਡਾ. ਗੰਡਾ ਸਿੰਘ ਨੇ ਇਸ ਖੇਤਰ ਵਿੱਚ ਸ਼ਲਾਘਾਯੋਗ ਕੰਮ ਕੀਤਾ ਹੈ। ਡਾ. ਗੰਡਾ ਸਿੰਘ ਦੀਆਂ ਲਿਖਤਾਂ ਨੇ ਬੰਦਾ ਬਹਾਦਰ ਪ੍ਰਤੀ ਸਿੱਖ ਸੋਚ ਨੂੰ ਇੱਕ ਨਵਾਂ ਮੋੜ ਦਿੱਤਾ ਹੈ ਅਤੇ ਲੇਖਕ ਸਮੇਤ ਮੌਜੂਦਾ ਦੌਰ ਦੇ ਬਹੁ-ਸੰਮਤੀ ਇਤਿਹਾਸਕਾਰ, ਡਾ. ਗੰਡਾ ਸਿੰਘ ਦੀ ਸੋਚ ਨੂੰ ਅੱਗੇ ਤੋਰਨ ਲਈ ਯਤਨਸ਼ੀਲ ਹਨ।

### ਬੰਦਾ ਬਹਾਦਰ ਬਾਰੇ ਸਿੱਖ ਸਮਾਜ 'ਚ ਪ੍ਰਚੱਲਤ ਗ਼ਲਤ ਧਾਰਨਾਵਾਂ

ਇਸ ਅਵਸਰ ਤੋਂ ਲਾਭ ਉਠਾਉਂਦਿਆਂ, ਲੇਖਕ ਸਿੱਖ ਭਾਈਚਾਰੇ ਨਾਲ ਕੁਝ ਅਹਿਮ ਵਿਚਾਰ ਸਾਂਝੇ ਕਰਨ ਦੀ ਇਜਾਜ਼ਤ ਲੈ ਰਿਹਾ ਹੈ। ਲੇਖਕ ਦੀ ਇਹ ਤੀਬਰ ਇੱਛਾ ਹੈ ਕਿ ਬੰਦਾ ਬਹਾਦਰ ਬਾਰੇ ਸਿੱਖ ਸਮਾਜ 'ਚ ਪ੍ਰਚੱਲਤ ਗ਼ਲਤ-ਫ਼ਹਿਮੀਆਂ ਨੂੰ ਦੂਰ ਕੀਤਾ ਜਾਵੇ। ਸਭ ਤੋਂ ਡੂੰਘੀਆਂ ਜੜ੍ਹਾਂ ਵਾਲੀ ਗ਼ਲਤ-ਫ਼ਹਿਮੀ ਇਹ ਹੈ ਕਿ ਬੰਦਾ ਬਹਾਦਰ ਨੇ ਤਾਕਤ ਵਿੱਚ ਆਉਣ ਤੋਂ ਬਾਅਦ ਆਪਣੇ-ਆਪ ਨੂੰ 'ਗੁਰੂ' ਅਖਵਾਉਣਾ ਸ਼ੁਰੂ ਕਰ ਦਿੱਤਾ ਸੀ। ਪਰ ਗਹੁ ਨਾਲ ਵੇਖਿਆਂ, ਇਸ ਗੱਲ ਵਿੱਚ ਕੋਈ ਸੱਚਾਈ ਨਜ਼ਰ ਨਹੀਂ ਆਉਂਦੀ, ਕਿਉਂਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸੌਂਪੇ ਗਏ ਮਿਸ਼ਨ ਦੀ ਪੂਰਤੀ ਲਈ ਆਪਣਾ ਸਭ ਕੁਝ ਕੁਰਬਾਨ ਕਰ ਦਿੱਤਾ, ਪਰ ਆਪਣੇ ਨਿੱਜੀ ਨਾਂ ਉੱਤੇ ਕੁਝ ਨਹੀਂ ਕੀਤਾ। ਸੁਤੰਤਰ ਸਿੱਖ ਰਾਜ ਦੀ ਸਥਾਪਨਾ ਕਰਨ ਉਪਰੰਤ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਨਾਂ 'ਤੇ ਸਿੱਕਾ ਜਾਰੀ ਕੀਤਾ। ਇਸ ਦੇ ਉਲਟ, 'ਬਾਬਾ' ਬਿਨੋਦ ਸਿੰਘ ਅਤੇ 'ਬਾਬਾ' ਕਾਹਨ ਸਿੰਘ ਵਰਗੇ ਉੱਘੇ ਸਿੱਖ ਆਗੂ, ਸ੍ਰੀ ਅਕਾਲ ਤਖ਼ਤ ਉੱਤੇ

ਸਥਿਤ ਹੋ ਕੇ, ਮੁਗ਼ਲ ਹਕੂਮਤ ਪਾਸੋਂ ਜਾਗੀਰਾਂ ਲੈ ਕੇ ਚੁੱਪ ਕਰ ਗਏ। ਪਰ ਅਫ਼ਸੋਸ ਦੀ ਗੱਲ ਹੈ ਕਿ ਆਪਸੀ ਫੁੱਟ ਦਾ ਸਾਰਾ ਦੋਸ਼ ਬੰਦਾ ਬਹਾਦਰ ਦੇ ਸਿਰ ਮੜ੍ਹਿਆ ਜਾਂਦਾ ਹੈ, ਜਦੋਂ ਕਿ ਬਿਨੋਦ ਸਿੰਘ ਅਤੇ ਉਸ ਦੇ ਸਾਥੀ ਅਤਿ ਨਾਜ਼ੁਕ ਸਮੇਂ ਤੇ ਬੰਦਾ ਬਹਾਦਰ ਨੂੰ ਅਲਵਿਦਾ ਕਹਿ ਕੇ ਗੁਰਦਾਸ-ਨੰਗਲ ਦੀ ਗੜ੍ਹੀ ਵਿੱਚੋਂ ਨਿਕਲ ਗਏ ਸਨ। ਇਸ ਧਾਰਨਾ ਵਿੱਚ ਵੀ ਉੱਕਾ ਹੀ ਕੋਈ ਸੱਚਾਈ ਨਹੀਂ ਕਿ ਗੁਰੂ ਸਾਹਿਬ ਨੇ ਬੰਦਾ ਬਹਾਦਰ ਨੂੰ ਵਿਆਹ ਨਾ ਕਰਾਉਣ ਦੀ ਹਦਾਇਤ ਕੀਤੀ ਸੀ। ਸਿੱਖ ਧਰਮ ਵਿੱਚ ਤਾਂ ਗ੍ਰਿਹਸਤ ਨੂੰ ਉੱਚਾ ਦਰਜਾ ਹਾਸਲ ਹੈ।

ਸਿੱਖ ਇਤਿਹਾਸ ਵਿੱਚ ਡੂੰਘੀ ਦਿਲਚਸਪੀ ਰੱਖਣ ਅਤੇ ਸਿੱਖ ਸੁਭਾਅ ਨੂੰ ਨੇੜਿਓਂ ਵੇਖਣ ਤੇ ਸਮਝਣ ਵਾਲੇ ਵਿਅਕਤੀ ਨੂੰ ਬੰਦਾ ਬਹਾਦਰ ਪ੍ਰਤੀ ਸਿੱਖ ਸੋਚ ਤੋਂ ਹੈਰਾਨੀ ਤੇ ਦੁੱਖ ਹੋਣਾ ਸੁਭਾਵਿਕ ਹੀ ਹੈ। ਤਾਹੀਓਂ, ਅੱਜ ਸਿੱਖ ਇਤਿਹਾਸਕਾਰਾਂ ਤੇ ਕਲਮਕਾਰਾਂ ਦੇ ਮਨ ਅੰਦਰ ਡੂੰਘੀ ਤੜਪ ਵੇਖੀ ਜਾ ਸਕਦੀ ਹੈ (ਲੇਖਕ ਦੇ ਮਨ ਅੰਦਰ ਤਾਂ ਅੱਗ ਮਚੀ ਹੋਈ ਹੈ)।

### ਬੰਦਾ ਬਹਾਦਰ : ਲੋਕ ਰਾਜ ਦਾ ਹਾਮੀ

ਬੰਦਾ ਸਿੰਘ ਬਹਾਦਰ ਲੋਕਾਂ ਦਾ ਸੇਵਕ ਅਤੇ ਪਰਜਾ ਦਾ ਪਾਲਕ ਸੀ। ਉਹ ਸੱਚੇ ਲੋਕ ਰਾਜ ਦਾ ਹਾਮੀ ਸੀ ਅਤੇ ਉਸ ਨੇ ਮਨੁੱਖਤਾ ਦੇ ਮੁੱਢਲੇ ਹੱਕਾਂ ਦੀ ਰਾਖੀ ਲਈ ਸੰਘਰਸ਼ ਕੀਤਾ। ਬੰਦਾ ਬਹਾਦਰ ਦੀ ਸਮਾਜ ਨੂੰ ਸਭ ਤੋਂ ਵੱਡੀ ਦੇਣ ਇਹ ਹੈ ਕਿ ਉਸ ਨੇ ਜ਼ਿਮੀਂਦਾਰਾ ਸਿਸਟਮ ਵਿੱਚ ਸੁਧਾਰ ਕੀਤਾ ਅਤੇ ਬੇਜ਼ਮੀਨੇ ਕਾਸ਼ਤਕਾਰਾਂ ਨੂੰ ਜ਼ਮੀਨਾਂ ਵਾਲੇ ਬਣਾਇਆ। ਸਰਹਿੰਦ ਦੀ ਜਿੱਤ ਤੋਂ ਬਾਅਦ ਬੰਦਾ ਬਹਾਦਰ ਨੇ ਆਪਣੇ ਜਿੱਤੇ ਹੋਏ ਇਲਾਕਿਆਂ ਵਿੱਚ ਜ਼ਿਮੀਂਦਾਰੀ ਪ੍ਰਥਾ ਖ਼ਤਮ ਕਰ ਦਿੱਤੀ ਸੀ, ਜਿਸ ਦੇ ਸਿੱਟੇ ਵੱਜੋਂ ਉਹ ਵਾਹੀਕਾਰਾਂ ਵਿੱਚ ਬੜਾ ਹਰਮਨ-ਪਿਆਰਾ ਹੋ ਗਿਆ ਸੀ ਅਤੇ ਉਸ ਦੀਆਂ ਅਗਲੇਰੀਆਂ ਲੜਾਈਆਂ ਵਿਚ ਜੱਟਾਂ ਨੇ ਉਸ ਦਾ ਪੂਰਾ ਸਾਥ ਦਿੱਤਾ।

### ਬੰਦਾ ਬਹਾਦਰ ਪ੍ਰਤੀ ਬੇਰੁਖ਼ੀ ਵਾਲਾ ਰਵੱਈਆ

ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਬੰਦਾ ਬਹਾਦਰ ਨੇ ਸਰਹਿੰਦ ਅਤੇ ਪੰਜਾਬ ਦੇ ਹੋਰ ਭਾਗਾਂ 'ਤੇ ਜਿੱਤ ਪ੍ਰਾਪਤ ਕਰਕੇ ਕੌਮ ਦੀ ਤਕਦੀਰ ਤੇ ਤਸਵੀਰ ਨੂੰ ਬਦਲਣ ਵਿੱਚ ਅਹਿਮ ਭੂਮਿਕਾ ਨਿਭਾਈ ਹੈ, ਪਰ ਹੈਰਾਨੀ ਦੀ ਗੱਲ ਹੈ ਕਿ ਨਵੇਂ ਇਤਿਹਾਸ ਦੀ ਸਿਰਜਣਾ ਕਰਨ ਵਾਲੇ ਇਸ ਜਾਂਬਾਜ਼ ਯੋਧੇ ਅਤੇ ਸਿਦਕੀ



ਸੈਨਿਕ ਕਮਾਂਡਰ ਨੂੰ ਉਸ ਦੀ ਯੋਗਤਾ ਅਨੁਸਾਰ ਮਾਣ ਨਹੀਂ ਦਿੱਤਾ ਜਾ ਰਿਹਾ। ਆਜ਼ਾਦੀ ਦੀ ਸ਼ਮ੍ਹਾਂ ਉੱਤੇ ਬਲਣ ਵਾਲੇ ਇਸ ਪਰਵਾਨੇ ਦੀ ਕੁਰਬਾਨੀ ਅਤੇ ਸਮਾਜ ਨੂੰ ਦੇਣ ਦਾ ਅਸੀਂ ਕੀ ਮੁੱਲ ਪਾਇਆ ਹੈ ? ਖ਼ਾਲਸਾ ਪੰਥ ਦੇ ਵਾਰਸ ਅਖਵਾਉਣ ਵਾਲਿਓ ! ਤੁਹਾਡੇ ਕੋਲ ਇਸ ਗੱਲ ਦਾ ਹੈ ਕੋਈ ਜਵਾਬ ?

ਸਿੱਖ ਆਪਣੇ ਸ਼ਹੀਦਾਂ ਤੇ ਸੂਰਬੀਰਾਂ ਦਾ ਸਤਿਕਾਰ ਕਰਨ ਲਈ ਵਿਸ਼ਵ-ਪ੍ਰਸਿੱਧ ਹਨ, ਪਰ ਬਾਬਾ ਬੰਦਾ ਸਿੰਘ ਬਹਾਦਰ ਪ੍ਰਤੀ ਸਿੱਖ ਸਮਾਜ ਦੇ ਬੇਰੁਖ਼ੀ ਵਾਲੇ ਰਵੱਈਏ ਨੂੰ ਵੇਖ ਦੇ ਮਨ ਨੂੰ ਡਾਢੀ ਠੇਸ ਪਹੁੰਚਦੀ ਹੈ। ਜੇ ਸੱਚ ਪੁੱਛੋ ਤਾਂ ਬੰਦਾ

ਬਹਾਦਰ ਪੰਜਾਬ ਦੇ ਇਤਿਹਾਸ ਦਾ ਸਭ ਤੋਂ ਵੱਧ ਅਣਗੌਲਿਆ ਹੀਰੋ ਹੈ। ਅਸੀਂ ਘਰ ਵਿੱਚ ਹੀ ਕੰਧ ਓਹਲੇ ਪਏ ਇਸ ਘੜੇ ਜਿੱਡੇ ਮੋਤੀ ਦੀ ਪਛਾਣ ਨਹੀਂ ਕਰ ਸਕੇ। (ਸਿੱਖ ਸਮਾਜ ਅੰਦਰ ਬੰਦਾ ਬਹਾਦਰ ਬਾਰੇ ਇਸ ਤਰ੍ਹਾਂ ਦੀ ਸੋਚ ਦਾ ਪਸਾਰਾ ਕਿਉਂ ਤੇ ਕਿਵੇਂ ਹੋਇਆ, ਇਹ ਇੱਕ ਵੱਖਰਾ ਵਿਸ਼ਾ ਹੈ।) ਹਾਂ! ਇਹ ਗੱਲ ਸੰਤੋਖ ਦੇਣ ਵਾਲੀ ਹੈ ਕਿ , ਅੱਜ, ਬੰਦਾ ਬਹਾਦਰ ਦੀ ਕੁਰਬਾਨੀ ਅਤੇ ਉਸ ਵੱਲੋਂ ਦੇਸ਼ ਦੀ ਆਜ਼ਾਦੀ ਲਈ ਨਿਭਾਈ ਭੂਮਿਕਾ ਪ੍ਰਤੀ ਸਿੱਖ ਜਗਤ ਅੰਦਰ ਚੇਤਨਾ ਪੈਦਾ ਹੋ ਚੁੱਕੀ ਹੈ। ਦੂਜਾ, ਬੰਦਾ ਬਹਾਦਰ ਪ੍ਰਤੀ ਬੇਰੁਖ਼ੀ ਵਾਲੇ ਰਵੱਈਏ ਨੇ ਇਤਿਹਸਕਾਰਾਂ ਤੇ ਕਲਮਕਾਰਾਂ ਦਾ ਧਿਆਨ ਵੀ ਖਿੱਚਿਆ ਹੈ। ਇਹੋ ਕਾਰਨ ਹੈ ਕਿ ਮੌਜੂਦਾ ਦੌਰ ਦੇ ਇਤਿਹਾਸਕਾਰ, ਪਿਛਲੇ ਸਮੇਂ ਦੇ ਇਤਿਹਾਸਕਾਰਾਂ ਵੱਲੋਂ ਬੰਦਾ ਬਹਾਦਰ ਪ੍ਰਤੀ ਅਖ਼ਤਿਆਰ ਕੀਤੀ ਗਈ ਪੱਖਪਾਤੀ ਤੇ ਨਕਾਰਾਤਮਕ ਸੋਚ ਨੂੰ ਇਤਿਹਾਸ ਦੇ ਪੰਨਿਆਂ ਤੋਂ ਪੂੰਝਣ ਲਈ ਯਤਨਸ਼ੀਲ ਹਨ ਅਤੇ ਅੱਛੇ ਨਤੀਜੇ ਸਾਹਮਣੇ ਆਏ ਹਨ। ਇਹ ਮੌਜੂਦਾ ਦੌਰ ਦੇ ਇਤਿਹਾਸਕਾਰਾਂ ਤੇ ਵਿਦਵਾਨਾਂ ਦੀਆਂ ਲਿਖਤਾਂ ਦਾ ਹੀ ਜਾਦੂ ਹੈ ਕਿ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਹਰ ਸਾਲ ਸਰਹਿੰਦ ਵਿਖੇ 12 ਮਈ ਨੂੰ 'ਸਰਹਿੰਦ ਫ਼ਤਹਿ ਦਿਵਸ' ਮਨਾਉਣ ਦਾ ਯਾਦਗਾਰੀ ਫ਼ੈਸਲਾ ਲਿਆ ਹੈ (12 ਮਈ ਨੂੰ ਬੰਦਾ ਬਹਾਦਰ ਨੇ ਸੂਬੇਦਾਰ ਵਜ਼ੀਰ ਖ਼ਾ ਨੂੰ ਮੌਤ ਦੇ ਘਾਟ ਉਤਾਰਿਆ ਸੀ)। 'ਸਰਹਿੰਦ ਫ਼ਤਹਿ ਦਿਵਸ' ਦੇ ਸਬੰਧ ਵਿੱਚ ਪਲੇਠਾ ਸਮਾਗਮ 12 ਮਈ, 2003 ਨੂੰ ਫ਼ਤਹਿਗੜ੍ਹ ਸਾਹਿਬ ਵਿਖੇ ਆਯੋਜਿਤ ਕੀਤਾ ਗਿਆ ਸੀ ਅਤੇ ਇਨ੍ਹਾਂ ਸਤਰਾਂ ਦੇ ਲੇਖਕ ਨੂੰ 'ਬਾਬਾ ਬੰਦਾ ਸਿੰਘ ਬਹਾਦਰ ਐਵਾਰਡ' ਨਾਲ ਸਨਮਾਨਿਆ ਗਿਆ ਸੀ (ਇਹ ਮੇਰੇ ਸੁਹਿਰਦ ਪਾਠਕਾਂ ਦੀ ਹੱਲਾਸ਼ੇਰੀ ਦਾ ਹੀ ਸਿੱਟਾ ਹੈ ਕਿ ਇਹ ਨਾਚੀਜ਼, ਬਾਬਾ ਬੰਦਾ ਸਿੰਘ ਬਹਾਦਰ ਬਾਰੇ ਉਸਾਰੂ ਤੇ ਹਾਂ-ਪੱਖੀ ਸੋਚ ਦਾ ਪਸਾਰਾ ਕਰ ਸਕਿਆ ਹੈ)।

ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਸਿੱਖ ਸਿਧਾਂਤਾਂ ਅਨੁਸਾਰ ਜੀਵੇ ਲਗਪਗ ਅੱਠ ਸਾਲ (1708-1716 ਈ.) ਵਿਸ਼ੇਸ਼ ਇਤਿਹਾਸਕ ਮਹੱਤਵ ਰੱਖਦੇ ਹਨ। ਇਸ ਕਾਲ ਦੌਰਾਨ ਉਸ ਦੇ ਜੀਵਨ ਅਤੇ ਪ੍ਰਾਪਤੀਆਂ ਸਬੰਧੀ ਹਾਲੇ ਹੋਰ ਪੜਚੋਲ ਦੀ ਲੋੜ ਹੈ, ਤਾਂ ਕਿ ਉਸ ਦੀ ਚੁੰਬਕੀ ਸ਼ਖ਼ਸੀਅਤ ਅਤੇ ਬਾਰੂਦੀ ਸ਼ਕਤੀ ਦਾ ਹੋਰ ਨੇੜਿਉਂ ਵਿਸ਼ਲੇਸ਼ਣ ਕੀਤਾ ਜਾ ਸਕੇ। ਅੱਜ ਦੇ ਇਤਿਹਾਸਕਾਰਾਂ, ਵਿਦਵਾਨਾਂ ਤੇ ਕਲਮਕਾਰਾਂ ਲਈ ਇਹ ਇੱਕ ਚੁਣੌਤੀ ਹੈ।

ਸਿੱਖ ਸਮਾਜ ਦੀ ਬੰਦਾ ਬਹਾਦਰ ਪ੍ਰਤੀ ਇੱਕ ਹੋਰ ਕੁਤਾਹੀ ਦਾ ਜ਼ਿਕਰ ਕਰਨਾ ਇੱਥੇ ਕੁਥਾਂ ਨਹੀਂ ਹੋਵੇਗਾ। ਬੰਦਾ ਬਹਾਦਰ ਦੇ ਪੁੱਤਰ ਭਾਈ ਰਣਜੀਤ ਸਿੰਘ ਦਾ

ਖ਼ਾਨਦਾਨ ਚਲਿਆ ਆ ਰਿਹਾ ਹੈ, ਪਰ ਸਿੱਖ ਜਗਤ ਨੇ, ਪਤਾ ਨਹੀਂ ਕਿਉਂ? ਉਸ ਵੱਲ ਪਿੱਠ ਹੀ ਕਰ ਰੱਖੀ ਹੈ। ਲਖਬੀਰ ਸਿੰਘ ਕਰਨਾਲ, ਜਨਰਲ ਸਕੱਤਰ, ਆਲ ਇੰਡੀਆ ਬੰਦਈ ਸੰਪ੍ਰਦਾਇ ਨੇ ਇੱਕ ਇੰਟਰਵਿਊ ਦੌਰਾਨ ਦੱਸਿਆ ਕਿ "ਭਾਈ ਰਣਜੀਤ ਸਿੰਘ ਦੀ ਪੀੜ੍ਹੀ ਅੱਗੇ ਚਲਦੀ ਰਹੀ ਅਤੇ ਅੱਜ-ਕੱਲ੍ਹ ਦਸਵੀਂ ਪੀੜ੍ਹੀ, ਬਾਬਾ ਜਤਿੰਦਰ ਪਾਲ ਸਿੰਘ ਬੇਦੀ ਗੱਦੀ ਨਸ਼ੀਨ ਹਨ।" ਬਾਬਾ ਬੰਦਾ ਸਿੰਘ ਬਹਾਦਰ ਦੀ ਲਾਮਿਸਾਲ ਕੁਰਬਾਨੀ ਇਸ ਗੱਲ ਦੀ ਮੰਗ ਕਰਦੀ ਹੈ ਕਿ ਸਿੱਖ ਸਮਾਜ ਵੱਲੋਂ ਉਸ ਦੇ ਖ਼ਾਨਦਾਨ ਨੂੰ ਮਾਨਤਾ ਦਿੱਤੀ ਜਾਵੇ।

ਸਰਹਿੰਦ ਦੀ ਜਿੱਤ, ਸਿੱਖ ਚੜ੍ਹਤ ਤੇ ਗੌਰਵ ਦੀ ਪ੍ਰਤੀਕ ਇੱਕ ਅਹਿਮ ਘਟਨਾ ਹੈ ਅਤੇ ਪੰਜਾਬ ਦੇ ਇਤਿਹਾਸ ਵਿੱਚ ਇੱਕ ਯੁੱਗ-ਪਲਟਾਊ ਘਟਨਾ ਦੀ ਹੈਸੀਅਤ ਰੱਖਦੀ ਹੈ। ਚੱਪੜਚਿੜੀ ਦੇ ਮੈਦਾਨ ਵਿੱਚ ਖ਼ਾਲਸੇ ਨੇ ਜ਼ਿੰਦਗੀ-ਮੌਤ ਦੀ ਜੰਗ ਲੜੀ ਅਤੇ ਇਸੇ ਥਾਂ 'ਤੇ ਕੌਮ ਦੀ ਕਿਸਮਤ ਦਾ ਫ਼ੈਸਲਾ ਹੋਇਆ। ਪਰ ਤਿੰਨ ਸਦੀਆਂ ਲੰਘ ਜਾਣ ਉਪਰੰਤ ਵੀ ਚੱਪੜਚਿੜੀ ਦੇ ਮੈਦਾਨ ਵਿੱਚ ਸਰਹਿੰਦ ਦੀ ਜਿੱਤ ਨੂੰ ਸਮਰਪਿਤ ਕਿਸੇ ਢੁੱਕਵੀਂ ਯਾਦਗਾਰ ਦਾ ਨਾ ਹੋਣਾ ਰੜਕਦਾ ਹੈ ਅਤੇ ਸਾਡੀ ਸੋਚ 'ਤੇ ਪ੍ਰਸ਼ਨ-ਚਿੰਨ੍ਹ ਵੀ ਲਾਉਂਦਾ ਹੈ। ਸੰਨ 2010ਈ. ਸਰਹਿੰਦ ਦੀ ਜਿੱਤ ਦੀ ਤੀਸਰੀ ਸ਼ਤਾਬਦੀ ਦਾ ਵਰ੍ਹਾ ਹੈ। ਸਿੱਖ ਜਗਤ ਨੇ ਜਿਵੇਂ ਖ਼ਾਲਸੇ ਦੇ ਤਿੰਨ ਸੌ ਸਾਲਾ ਸਾਜਨਾ ਦਿਵਸ ਦੇ ਅਵਸਰ 'ਤੇ ਆਨੰਦਪੁਰ ਸਾਹਿਬ ਦੀ ਹਿੱਕ ਉੱਤੇ ਖ਼ਾਲਸੇ ਦਾ ਇਤਿਹਾਸ ਲਿਖਿਆ ਹੈ ਉਵੇਂ ਹੀ ਚੱਪੜਚਿੜੀ ਦੇ ਮੈਦਾਨ ਵਿੱਚ ਵੀ ਬਾਬਾ ਬੰਦਾ ਸਿੰਘ ਬਹਾਦਰ ਦਾ ਇਤਿਹਾਸ ਲਿਖਿਆ ਜਾਣਾ ਚਾਹੀਦਾ ਹੈ। ਸਿੱਖਾਂ ਦੀ ਮਿੰਨੀ ਪਾਰਲੀਮੈਂਟ ਵਜੋਂ ਜਾਣੀ ਜਾਣ ਵਾਲੀ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਸ ਮਹੱਤਵਪੂਰਨ ਕਾਰਜ ਲਈ ਹੁਣੇ ਤੋਂ ਯਤਨ ਆਰੰਭ ਕਰ ਦੇਣੇ ਚਾਹੀਦੇ ਹਨ।

ਬੇਸ਼ੱਕ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਤੀਸਰੀ ਸ਼ਤਾਬਦੀ ਦੇ ਅਵਸਰ 'ਤੇ ਪੰਜਾਬ ਸਰਕਾਰ ਵੱਲੋਂ ਸਰਹਿੰਦ ਵਿਖੇ ਉਸਾਰੇ ਗਏ ਚਾਰ ਗੇਟਾਂ ਵਿੱਚੋਂ ਇੱਕ ਗੇਟ ਬਾਬਾ ਬੰਦਾ ਸਿੰਘ ਬਹਾਦਰ ਦੀ ਯਾਦ ਨੂੰ ਸਮਰਪਿਤ ਹੈ, ਪਰ ਬੰਦਾ ਬਹਾਦਰ ਦੇ ਵੀਰਾਟ ਇਤਿਹਾਸਕ ਕੱਦ ਨੂੰ ਧਿਆਨ ਵਿੱਚ ਰੱਖਦਿਆਂ, ਏਨਾ ਕੁਝ ਹੀ ਕਾਫ਼ੀ ਨਹੀਂ। ਵੈਸੇ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਫ਼ਤਹਿਗੜ੍ਹ ਸਾਹਿਬ ਵਿਖੇ, ਗੁਰਦੁਆਰਾ ਸਾਹਿਬ ਦੇ ਨਾਲ ਲੱਗਦੇ ਥੇਹ ਉੱਤੇ, ਬਾਬਾ ਬੰਦਾ ਸਿੰਘ ਬਹਾਦਰ ਦੀ ਯਾਦ ਨੂੰ ਸਮਰਪਿਤ ਇੱਕ ਸ਼ਾਨਦਾਰ ਯਾਦਗਾਰ ਉਸਾਰਨ ਦਾ ਪ੍ਰੋਗਰਾਮ ਉਲੀਕਿਆ ਜਾ ਚੁੱਕਾ ਹੈ।

ਡੂੰਘੇ ਦੁੱਖ ਦੀ ਗੱਲ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਦਾ ਸ਼ਹੀਦੀ ਦਿਵਸ ਅਣਗੌਲਿਆ ਹੀ ਲੰਘ ਜਾਂਦਾ ਹੈ, ਜਦੋਂ ਕਿ ਇਹ ਦਿਵਸ ਵੀ ਉਵੇਂ ਹੀ ਮਨਾਇਆ ਜਾਣਾ ਚਾਹੀਦਾ ਹੈ, ਜਿਵੇਂ ਕਿ ਸਿੱਖ ਜਗਤ ਵਿੱਚ ਰਵਾਇਤਨ ਇੱਕ ਮਹਾਨ ਸ਼ਹੀਦ ਦਾ ਸ਼ਹੀਦੀ ਦਿਹਾੜਾ ਮਨਾਇਆਂ ਜਾਂਦਾ ਹੈ।

ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਹਕੂਮਤ ਦੇ ਨਸ਼ੇ ਵਿੱਚ (ਅਤੇ ਕਈ ਵੇਰ ਮਜਬੂਰੀਵੱਸ) ਕੁਝ ਗ਼ਲਤੀਆਂ ਹੋ ਜਾਇਆ ਕਰਦੀਆਂ ਹਨ, ਪਰ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਪ੍ਰਾਪਤੀਆਂ ਅਤੇ ਸਮਾਜ ਨੂੰ ਦੇਣ ਦਾ ਪੱਲੜਾ ਇੰਨਾ ਭਾਰੀ ਹੈ ਕਿ ਇਨ੍ਹਾਂ ਗ਼ਲਤੀਆਂ ਦੀ ਕੋਈ ਖ਼ਾਸ ਅਹਿਮੀਅਤ ਨਹੀਂ ਰਹਿ ਜਾਂਦੀ।

ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨਾ ਛਾਡੈ ਖੇਤ॥

*– ਭਗਤ ਕਬੀਰ*

**ਬਾਬਾ ਬੰਦਾ ਸਿੰਘ ਬਹਾਦਰ ਦੇ**
**ਪੁੱਤਰ ਭਾਈ ਰਣਜੀਤ ਸਿੰਘ ਦੀ ਪੀੜ੍ਹੀ ਅੱਗੇ ਚਲਦੀ ਰਹੀ**
**ਅਤੇ ਇਸ ਸਮੇਂ ਬਾਬਾ ਜਤਿੰਦਰ ਪਾਲ ਸਿੰਘ ਗੱਦੀ-ਨਸ਼ੀਨ ਹਨ।**

**ਬਾਬਾ ਬੰਦਾ ਸਿੰਘ ਬਹਾਦਰ ਦੇ ਗੱਦੀ-ਨਸ਼ੀਨਾਂ ਦੀ ਪ੍ਰਣਾਲੀ**




ਡਾ. ਗੰਡਾ ਸਿੰਘ ਦੀ ਪੁਸਤਕ, 'ਬੰਦਾ ਸਿੰਘ ਬਹਾਦੁਰ', ਪੰਜਾਬੀ ਯੂਨੀਵਰਸਿਟੀ, 1999 ਦੇ ਪੰਨੇ 146 ਦੇ ਹਵਾਲੇ ਨਾਲ।